ਬਿਸ਼ਨ ਸਿੰਘ 'ਉਪਾਸ਼ਕ'

* ਪ੍ਰਕਾਸ਼ਕ *

ਸੇਵਕ ਸਾਹਿਤ ਭਵਨ ਕਿੰਗਜ਼ਵੇ ਦਿੱਲੀ-੧

ਪਹਿਲੀ ਵਾਰ ੧੯੬੨

ਰੂਪਕਾਰ ਜਸਵੰਤ ਸਿੰਘ

ਮੁਦ੍ਰਕ:–
ਨਿਊ ਓ. ਕੇ. ਪ੍ਰੈੱਸ
ਚੂੜੀ ਵਾਲਾਨ ਦਿਲੀ

ਪ੍ਰਕਾਸ਼ਕ:–

ਸ੍ਰ: ਕਰਮ ਸਿੰਘ ਸੇਵਕ
ਸੇਵਕ ਸਾਹਿਤ ਭਵਨ,
ਕਿੰਗਜ਼ਵੇ, ਦਿਲੀ–੯

ਮੁੱਲ ਦੋ ਰੁਪਏ

ਮਹਾਨ ਕਲਾ ਦੇ ਬਾਨੀ

ਜਸਵੰਤ ਸਿੰਘ ਆਰਟਿਸਟ ਦੇ ਨਾਂ!

ਉਪਾਸ਼ਕ

# ਕੁਝ ਗੁਸਤਾਖ਼ੀਆਂ

ਅਜ ਪੰਜਾਬੀ ਸਾਹਿਤ-ਖ਼ੇਤਰ ਅੰਦਰ ਅਨੇਕਾਂ ਹੀ ਗੀਤ ਲਿਖਣ ਵਾਲੇ ਹਨ, ਜਿਨ੍ਹਾਂ ਵਿਚੋਂ ਕੁੱਝ ਤਾਂ ਗੁੱਤਾਂ ਪਰਾਂਦੀਆਂ, ਸੂਫ ਦੀਆਂ ਵਾਸਕਟਾਂ ਤਿੱਲੇਦਾਰ ਜੁੱਤੀਆਂ ਕਣਕਾਂ ਦੇ ਸਿਟਿਆਂ, ਕਮਾਦਾਂ ਦੇ ਆਗਾਂ ਤ੍ਰਿੰਞਣਾਂ ਦੀਆਂ ਪੂਣੀਆਂ ਚਰ-ਖ਼ਿਆਂ ਦੀਆਂ ਘੂਕਰਾਂ, ਬਿੰਦੀਆਂ ਤੇ ਦੰਦਾਸਿਆਂ ਦੇ ਹੇਰ ਫੇਰ ਵਿਚ ਹੀ ਉਲਝੇ ਪਏ ਨੇ, ਕੁਝ ਇਸ ਕੋਸ਼ਿਸ਼ ਵਿਚ ਹਨ ਕਿ ਜੇ ਗੀਤ ਕਿਸੇ ਦੀ ਸਮਝ ਵਿਚ ਆ ਗਿਆ ਤਾਂ ਸਾਡੀ ਹੇਠੀ ਹੈ। ਤੇ ਕੁਝ ਉਹ ਵੀ ਹਨ ਜਿਨ੍ਹਾਂ ਦੇ ਗੀਤਾਂ ਤੇ ਕਵਿਤਾਵਾਂ ਵਿਚ ਕੋਈ ਫ਼ਰਕ ਨਹੀਂ ਹੁੰਦਾ। ਕੇਵਲ ਸਿਰ ਲੇਖਾਂ ਦਾ ਹੀ ਅੰਤਰ ਹੁੰਦਾ ਹੈ।

ਇਕ ਹੋਰ ਸੱਜਨ ਹਨ ਜੋ ਆਪਣੇ ਆਪ ਨੂੰ ਮਿਰਜ਼ਾ ਗ਼ਾਲਬ ਤੋਂ ਵੀ ਵੱਡਾ ਸ਼ਾਇਰ ਖ਼ਿਆਲ ਕਰਦੇ ਹਨ। ਉਨ੍ਹਾਂ ਬਾਰੇ ਸੁਣਿਆ ਗਿਆ ਹੈ, ਕਿ ਉਹ ਗੀਤਾਂ ਦੇ ਬਾਦਸ਼ਾਹ 'ਨੂਰਪੁਰੀ' ' ਅੰ-ਮ੍ਰਿਤਾ' ਤੇ ਮੋਹਨ ਸਿੰਘ ਨੂੰ ਗੀਤ-ਕਾਰ ਹੀ ਨਹੀਂ ਮੰਨਦੇ। ਮੇਰੇ ਬਾਰੇ ਪਤਾ ਨਹੀਂ ਉਨ੍ਹਾਂ ਦੀ ਕੀ ਰਾਏ ਹੈ ? 'ਗੀਤਾਂ ਦੇ ਬਾਦਸ਼ਾਹ ਉਪਾਸ਼ਕ ਨੂੰ' ਲਿਖ ਕੇ ਆਪਣੀ ਕਿਤਾਬ ਮੈਨੂੰ ਭੇਟਾ ਕਰਦੇ ਨੇ ਤੇ ਆਪਣੇ ਕੀਤੇ ਹੋਏ ਸੰਪਾਦਤ ਗੀਤ ਸੰਗ੍ਰਹਿ ਵਿਚ ਮੈਨੂੰ ਸ਼ਾਮਲ ਨਹੀਂ ਕਰਦੇ। ਹਾਲਾਂ ਕਿ ਉਨ੍ਹਾਂ ਨੂੰ ਗੀਤ-ਕਾਰ ਮੰਨਣਾਂ ਤਾਂ ਇਕ ਪਾਸੇ ਰਿਹਾ, ਉਨ੍ਹਾਂ ਬਾਰੇ ਅਜਿਹਾ ਸੋਚਣਾ ਵੀ ਮੈਂ ਆਪਣੀ ਹਤੱਕ ਖ਼ਿਅਲ ਕਰਦਾ ਹਾਂ। ਬਾਕੀ ਮੇਰੇ ਗੀਤਾਂ ਨਾਲ ਗੀਤ ਗਾਣ ਵਾਲਿਆਂ ਜਾਂ ਮਿਊਜ਼ਿਕ ਡਾਇਰੈਕਟਰਾਂ ਨੂੰ ਖ਼ੋਹਜਣਾਂ ਨਹੀਂ ਪੈਂਦਾ ਮੇਰੇਗੀਤ ਮੇਰੇ ਗਾਣ ਵਾਲਿਆਂ ਨੂੰ ਖ਼ੁਦ ਹੀ ਤਰਜ਼ਾਂ ਦੇ ਦੇਂਦੇ ਹਨ। ਮੈਂ ਜਿਹੜਾਂ ਗੀਤ ਲਿਖਦਾ ਹਾਂ ਉਸ

ਬਾਰੇ ਮੈਨੂੰ ਪੂਰਾ ਗਿਆਨ ਹੁੰਦਾ ਏ ਕਿ ਇਹਨੂੰ ਕਿਵੇਂ ਗਾਇਆ ਜਾਣਾ ਹੈ ? ਇਸ ਦੀ ਕਿਹੜੀ ਕਿਹੜੀ ਸਤਰ ਨੇ ਸਰੋਤਿਆਂ ਨੂੰ ਟੁੰਬਣਾਂ ਹੈ ? ਮੇਰੇ ਗੀਤ ਆਮ ਪਧੱਰ ਦੇ ਵੀ ਹਨ, ਮੇਰੇ ਗੀਤ ਉਚੀ ਪਧੱਰ ਦੇ ਵੀ ਹਨ । ਮੇਰੇ ਗੀਤਾਂ ਬਾਰੇ ਮਨੂੰ ਮੁਕੰਮਲ ਵਿਸ਼ਵਾਸ਼ ਹੈ । ਕਿਉਂ ਕਿ ਮੇਰੇ ਚੰਦ ਮੁਖਾਲਫ਼ਾਂ ਨਾਲੋਂ ਮੇਰੇ ਸ਼ੁੱਭ-ਚਿੰਤਕਾਂ ਦੀ ਗਿਣਤੀ ਕਈ ਗੁਣਾਂ ਵੱਧ ਹੈ ।

ਮੈਂ ਚਲਣ ਦੀਆਂ ਉਚੀਆਂ ਟੀਸੀਆਂ ਉਤੇ ਵੀ ਕਾਫ਼ੀ ਘੁੰਮਦਾ ਹਾਂ । ਮੈਂ ਜ਼ਲਾਲਤ ਦੀਆਂ ਖ਼ੱਡਾਂ ਵਿਚ ਵੀ ਕਾਫ਼ੀ ਭਟਕਦਾ ਹਾਂ । ਮਰੇ ਅੰਦਰ ਬੇ-ਸ਼ੁਮਾਰ ਖ਼ਾਮੀਆ ਵੀ ਹਨ । ਮੇਰੇ ਅੰਦਰ ਕੁਝ ਚੰਗਿਆਈਆਂ ਵੀ ਹਨ । ਭਲਾ ਹੋਵੇ ਮੇਰੇ ਵਿਰੋਧੀਆਂ ਦਾ, ਜਿਨ੍ਹਾਂ ਦਾ ਸਦਕਾ ਮੈਂ ਕਵੀ ਬਣ ਗਿਆ ਹਾਂ ਨਹੀਂ ਤਾਂ ਨਿਰਾ 'ਸਟੇਜੀ ਮਦਾਰੀ' ਹੀ ਬਣ ਕੇ ਰਹਿ ਜਾਂਦਾ ।

ਨਜ਼ਮਾਂ ਤੇ ਗੀਤ ਲਿਖਣ ਤੋਂ ਬਾਦ ਉਰਦੂ ਵਾਲੇ ਗ਼ਜ਼ਲ ਲਿਖ਼ਣਾ ਸ਼ੁਰੂ ਸਨ, ਤੇ ਕਰਦੇ ਹਨ,ਪਰ ਪੰਜਾਬੀ ਵਾਲਿਆਂ ਦਾ ਤਾਂ ਬਾਵਾ ਆਦਮ ਹੀ ਨਿਰਾਲਾ ਹੈ ਇਹ ਸ਼ੁਰੂ ਹੀ ਗ਼ਜ਼ਲ ਤੋਂ ਕਰਦੇ ਨੇ । ਹਰ ਲੰਡੀ ਬੁੱਚੀ ਜਿਸ ਨੂੰ ਵੀ ਵੇਖੋ ਉਹ ਹੀ ਗ਼ਜ਼ਲਾਂ ਦਾ 'ਉਸਤਾਦ' ਬਣੀ ਬੈਠਾ ਹੈ, ਜੇ ਮੇਰੇ ਹੱਥ ਕਾਨੂੰਨ ਹੋਵੇ ਤਾਂ ਕਈਆਂ ਦੀਆਂ ਕਲਮਾਂ ਉਤੇ ਪਾਬੰਦੀਅ ਲਾ ਦਿਆਂ ਤੇ ਕਈ ਵਡੇ ਵਡੇ ਖ਼ਲੀਫਿਆਂ ਨੂੰ ਉਰਦੂ ਸ਼ਾਇਰਾਂ ਦੇ ਚਰਬੇ ਲਾਹੁਣ ਦੇ ਜੁਰਮ ਵਿਚ ਜੇਲ੍ਹ ਭੇਜ ਦਿਆਂ । ਇਹ ਸਮਝਦੇ ਹਨ ਕਿ ਜਨਤਾ ਸਾਡੀ ਚੋਰੀ ਬਾਰੇ ਕੁਝ ਜਾਣਦੀ ਹੀ ਨਹੀਂ ? ਸਾਡੇ ਸਮਕਾਲੀ ਬੁੱਧੂ ਹਨ ਕੀ ਔਣ ਵਾਲਾ ਯੁੱਗ ਇਹਨਾਂ ਦੀਆਂ ਜ਼ਹਿਨੀਅਤਾਂ ਉਤੇ ਮਾਤਮ ਨਹੀਂ ਕਰੇ ਗਾ ?

ਬਾਕੀ ਰਹੇ ਪੜਚੋਲੀਏ ਉਨ੍ਹਾਂ ਬਾਰੇ ਮੈਂ ਕੁਝ ਨਹੀਂ ਕਹਾਂ ਗਾ । ਕੇਵਲ ਏਨਾਂ ਹੀ ਕਹਾਂ ਗਾ, ਕਿ ਉਹ ਜਮੀਲ ਅਹਿਮਦ ਕੰਧਾਇ ਪੁਰੀ, ਇਬਾਦਤ ਬਰੇਲਵੀ ਡਾ: ਅਬਦੁਲ ਅਲੀਮ ਤੇ ਸੱਯਦ ਇਹਤਸ਼ਾਮ ਹੁਸੈਨ ਆਦਿ ਵਰਗੇ ਚੰਗੇ ਨੱਕਾਦਾਂ ਨੂੰ ਪੜ੍ਹਨ । ਪੜਚੋਲ ਬੜੇ ਅਧਿਐਨ ਦੀ ਤੇ ਦਿਆਨਤ-ਦਾਰੀ ਦੀ ਮੰਗ ਕਰਦੀ ਹੈ । ਮੈਨੂੰ ਅਜ ਤੀਕ ਪੰਜਾਬੀ ਦਾ ਕੋਈ ਵੀ ਸਹੀ ਪੜਚੋਲੀਆ ਨਹੀਂ ਦਿਸਿਆ ਇਹ ਗਰੁਪ-ਬੰਦੀਆਂ ਦਾ ਸ਼ਿਕਾਰ ਹਨ ਤੇ ਸਾਹਿਤ ਸੰਸਾਰ ਵਿਚ ਗਰੁਪ-ਬੰਦੀ ਇਕ ਕੋੜ੍ਹ ਵਾਂਗ ਭਿਆਨਕ ਬੀਮਾਰੀ ਹੋਇਆ ਕਰਦੀ ਹੈ ।

ਮੈਂ ਗ਼ਜ਼ਲਾਂ ਲਿਖੀਆਂ ਹਨ । ਮੈਂ ਆਪਣੇ ਆਪ ਨੂੰ ਗ਼ਜ਼ਲ ਲਿਖਣ ਵਿਚ ਨਿਪੁੰਨ ਕਦੇ ਵੀ ਖ਼ਿਆਲ ਨਹੀਂ ਕੀਤਾ ਇਕ 'ਉਸਤਾਦ' ਨੂੰ ਮੈਂ ਇਕ ਵਾਰੀ ਕਿਹਾ

ਸੀ ਕਿ 'ਮੈਂ ਸੱਤਾਂ ਜਨਮਾਂ ਵਿਚ ਉਸਤਾਦ ਨਹੀਂ ਬਣ ਸਕਾਂ ਗਾ।' 'ਤੇ ਤੂੰ ਇੱਕੀਆਂ ਜਨਮਾਂ ਵਿਚ ਕਵੀ ਨਹੀਂ ਬਣ ਸਕੇਂ ਗਾ।' 'ਬਕੌਲੇ ਚਚਾ ਗ਼ਾਲਿਬ।'

ਨਾਲਾ ਪਾਬੰਦੇ ਨੈ ਨਹੀਂ ਹੈ।
ਫ਼ਰਿਯਾਦ ਕੀ ਕੋਈ ਲੈ ਨਹੀਂ ਹੈ।

ਮੈਂ ਹਿਸਾਬੀ ਕਿਤਾਬੀ ਸ਼ਾਇਰ ਨਹੀਂ। ਗਲ ਕਹਿਣੀ ਮੇਰਾ ਮੰਤਵ ਹੈ ਮੈਂ ਸਿਹਾਰੀਆਂ ਬਿਹਾਰੀਆਂ ਦਾ ਹਿਸਾਬ ਕਰ ਕੇ ਕਵਿਤਾ ਦੀ ਖ਼ੂਬਸੂਰਤੀ ਦੀ ਜੜ੍ਹ ਨਹੀਂ ਮਾਰਦਾ। ਮੈਂ ਮੰਨਦਾ ਹਾਂ ਕਿ ਗ਼ਜ਼ਲਾਂ ਵਿਚ ਮੇਰਾ ਵਜ਼ਨ ਕਮਜ਼ੋਰ ਹੋਵੇ, ਪਰ ਵਜ਼ਨ ਨਾਲੋਂ ਗੱਲਾਂ ਹਜ਼ਾਰ ਗੁਣਾਂ ਵੱਧ ਵਜ਼ਨਦਾਰ ਹਨ। ਹੋ ਸਕਦਾ ਹੈ ਮੇਰਾ ਵੀ ਖਿਆਲ ਕਿਤੇ ਕਿਸੇ ਉਰਦੂ ਵਾਲੇ ਨਾਲ ਟਕਰਾ ਗਿਆ ਹੋਵੇ, ਪਰ ਮੈਂ ਆਮ ਅਖੌਤੀ ਖ਼ਲੀਫ਼ਿਆਂ ਵਾਂਗ ਚਰਬੇ ਲਹੀਂ ਲਾਹੁੰਦਾ। ਇਹ ਮੇਰਾ ਦਾਅਵਾ ਹੈ ਕਿ ਜੋ ਕੁਝ ਹੈ ਉਹ ਮੇਰਾ ਹੈ।

ਹਾਲਾਤ ਨੇ ਬਹੁਤ ਬੁਰੀਆਂ ਕਲਾ-ਬਾਜ਼ੀਆਂ ਦਿਤੀਆਂ ਨੇ। ਸੁਭਾ ਵਿਚ ਤਲਖ਼ੀਆਂ ਤੇ ਜ਼ਬਾਨ ਵਿਚ ਜ਼ਹਿਰਾਂ ਘੁਲ ਘੁਲ ਗਈਆਂ ਹਨ। ਸਮਾਜ ਨੇ ਤੇ ਮੇਰੇ ਸਮਕਾਲੀ ਸਾਹਿਤਕਾਰਾਂ ਨੇ ਮੇਰੇ ਅੰਦਰਲੇ ਇਨਸਾਨ ਨੂੰ ਕਤਲ ਕਰਨ ਦੀਆਂ ਸਿਰ ਤੋੜ ਕੋਸ਼ਿਸ਼ਾਂ ਕੀਤੀਆਂ। ਪਰ ਅਜੇ ਤਕ ਜੀ ਰਿਹਾ ਹਾਂ। ਮੇਰੀ ਮੌਤ ਇਨ੍ਹਾਂ ਦੇ ਵੱਸ ਦਾ ਰੋਗ ਨਹੀਂ। ਮੇਰੀ ਮੌਤ ਜਦ ਵੀ ਹੋਈ ਮੇਰੀ ਜ਼ਮੀਰ ਦੇ ਖ਼ੰਜਰ ਨਾਲ ਹੋਵੇ ਗੀ।

ਪਤਾ ਨਹੀਂ ਕਿਸ ਕਾਰਨ ਕੁਝ ਐਡੀਟਰਾਂ ਨੂੰ ਮੇਰੀ ਜ਼ਾਤ ਨਾਲ ਨਫ਼ਰਤ ਹੈ। ਪਰ ਮੇਰੀਆਂ ਠੀਕ ਕੀਤੀਆਂ ਹੋਈਆਂ ਕਿਰਤਾਂ ਉਹ ਵਖ ਵਖਰੇ ਨਾਵਾਂ ਹੇਠ ਫ਼ਰੰਟ ਪੇਜਾਂ ਉਤੇ ਛਾਪਦੇ ਹਨ। ਕੁਝ ਉਹ ਪਤ-ਵੰਤੇ ਐਡੀਟਰ ਵੀ ਹਨ ਜੋ ਕਦੇ ਕਦੇ ਮੇਰੀਆਂ ਕਿਰਤਾਂ ਤਾਂ ਵਾਪਸ ਕਰ ਦੇਂਦੇ ਹਨ। ਪਰ ਉਹੋ ਹੀ ਕਿਰਤਾਂ ਜਦੋਂ ਮੈਂ ਅਣ-ਜੰਮੀਆਂ ਕੁੜੀਆਂ ਦੇ ਸੁੰਦਰ ਨਾਵਾਂ ਤੇ ਵਡੀਆਂ ੨ ਡਿਗਰੀਆਂ ਦੇ ਲੇਬਲਾਂ ਹੇਠ ਭੇਜਦਾ ਹਾਂ ਤਾਂ ਉਹੋ ਹੀ ਕਿਰਤਾਂ ਬੜੇ ਸਤਿਕਾਰ ਨਾਲ ਛਾਪਦੇ ਹਨ। ਇਹ ਰਾਜ਼ ਮੇਰੀ ਹਿੱਕ ਅੰਦਰ ਹੀ ਚਿਖ਼ਾ ਤੇ ਜਲ ਜਾਵੇ ਗਾ ਇਹ ਰਾਜ਼ ਜ਼ਾਹਿਰ ਕਰ ਕੇ ਮੈਂ ਆਪਣੇ 'ਦੇਵਤਾ ਸਰੂਪ' ਐਡੀਟਰ ਵੀਰਾਂ ਦੇ ਖ਼ਾਬਾਂ ਦੀ ਮੌਤ ਕਦੇ ਨਹੀਂ ਕਰਾਂ ਗਾ।

ਸੋ ਜੀ ਇਹ ਚੱਕਰ ਹੈ ਮੇਰੀ ਜ਼ਿੰਦਗੀ ਦਾ, ਜਿਨ੍ਹਾਂ ਜਿਨ੍ਹਾਂ ਮੁਸੀਬਤਾਂ ਨਾਲ ਮੈਂ ਆਪਣੀ ਲਿਖਣ-ਸ਼ਕਤੀ ਨੂੰ ਜਿਉਂਦੀ ਰਖਿਆ ਏ। ਉਹ ਮੈਂ ਹੀ ਜਾਣਦਾ ਹਾਂ।

ਉਂਜ ਵੱਡੇ ਵੱਡੇ ਆਫੀਸਰ ਮੇਰੇ ਮਿਤੱਰ ਨੇ । ਕਈ ਵਜ਼ੀਰ ਮੈਨੂੰ 'ਭਰਾ' ਆਹੰਦੇ ਨੇ ਤੇ ਮੈਂ ਇਸੇ ਹੀ ਆਸ ਤੇ ਜੀ ਰਿਹਾ ਹਾਂ ਕਿ ਚਲੋ ਜੇ ਚੱਜ ਦੀ ਰੋਟੀ ਨਹੀਂ ਵੀ ਮਿਲਦੀ ਤਾਂ ਸ਼ੁਭ ਇੱਛਾਵਾਂ ਵੀ ਤਾਂ ਖੁਰਾਕ ਹੈ ਹੀ ਨਾ ? ਅਜ ਸਿੰਮਲ ਦਿਆਂ ਰੁੱਖਾਂ ਦੇ ਬਾਗ਼ ਵਿਚ ਬੈਠਾ ਕਲਾ ਦੀ ਸਾਧਨਾ ਕਰ ਰਿਹਾ ਹਾਂ ।

ਮੈਂ ਧੰਨਵਾਦੀ ਹਾਂ ਆਪਣੇ ਵੀਰ ਸ੍ਰ: ਕਰਮ ਸਿੰਘ 'ਸੇਵਕ' ਦਾ ਜਿਨ੍ਹਾਂ ਮੇਰੀਆਂ ਛੀ ਪੁਸਤਕਾਂ ਛਾਪੀਆਂ ਹਨ । ਮੈਂ ਧੰਨਵਾਦੀ ਹਾਂ, ਸਤਿਕਾਰ ਯੋਗ ਡਾ: ਗੁਰਬਖਸ਼ ਸਿੰਘ ਜੀ ਸ੍ਰ: ਹਰਭਜਨ ਸਿੰਘ ਜੀ ( ਨਾਰਦਰਨ ਇੰਡੀਆ ਗੁਡਸ ਟ੍ਰਾਂਸ-ਪੋਰਟ ਕੰਪਨੀ ) ਸ੍ਰ: ਕ੍ਰਿਪਾ ਸਿੰਘ ਜੀ (ਅੰਡਰ ਸੈਕਟ੍ਰੀ) ਬਾਵਾ ਰਘਬੀਰ ਸਿੰਘ ਜੀ ਬੀਰਾ ਹਰਬੰਸ ਸਿੰਘ ਜੀ ਹੈਡ ਡਰਾਫਸ ਮੈਨ ਸ੍ਰ: ਚਰਨ ਸਿੰਘ ਜੀ ਭੋਰ (ਗੁੜਗਾਵਾਂ) ਸ੍ਰ: ਅਵਤਾਰ ਸਿੰਘ ਜੀ ਚੀਫ ਇੰਜੀਨੀਅਰ (ਦਿਲੀ ਫਿਲੌਰ ਮਿਲਜ਼) ਤੇ ਸ੍ਰ: ਹਜ਼ੂਰਾ ਸਿੰਘ ਜੀ ਰੂਪ ਰਾਏ (ਗੌ: ਕੰਟਰੈਕਟਰ) ਦਾ ਜੋ ਹਮੇਸ਼ਾ ਮੇਰੀਆਂ ਕਿਰਤਾਂ ਨੂੰ ਪਸੰਦ ਕਰਦੇ ਹੋਏ ਮੇਰੀ, ਹੌਂਸਲਾ ਅਫਜ਼ਾਈ ਕਰਦੇ ਰਹਿੰਦੇ ਨੇ ।

ਵਿਸ਼ਨੂੰ ਗਾਰਡਨ ਨਵੀਂ ਦਿਲੀ ੧੮

ਵਿਸ਼ਨ ਸਿੰਘ ਉਪਾਸ਼ਕ

ਲ ਚੀਫ ਐਡੀਟਰ ਜੀਵਨ ਬੰਬਈ ੧੧

ਅੱਜ ਮੈਂ ਮੂਹੋਂ ਆਖ ਰਿਹਾ ਹਾਂ,
ਮੇਰੇ ਗੀਤ ਨਾ ਕੋਈ ਗਾਏ ।

ਢੂੰਡਦਾ ਰਿਹਾਂ ਖ਼ਾਬਾਂ ਦੇ ਮੋਤੀ,
ਪੀਂਦਾ ਰਿਹਾਂ ਖ਼ੁਦ ਤਲਖ਼ ਸਚਾਈਆਂ ।
ਗੀਤਾਂ ਜਹੀਆਂ ਜ਼ਿੰਦਗੀ ਦੇ ਵਿੱਚ,
ਕਦੀ ਨਾ ਚੰਗੀਆਂ ਘੜੀਆਂ ਆਈਆਂ ।
ਅੰਗਿਆਰਾਂ ਨੂੰ ਫੁੱਲ ਸਮਝ ਕੇ,
ਨਾ ਕੋਈ ਆਪਣਾ ਮਨ ਪਰਚਾਏ ।
ਮੇਰੇ ਗੀਤ...

ਸੋਭ ਅਧੂਰੀ ਭੇਸ ਮੁਲੰਮਾਂ,
ਦਿਲ ਤੇ ਛਾਲੇ ਮੂੰਹ ਤੇ ਹਾਸੇ ।
ਬਣਿਆਂ ਉਂਵ ਖ਼ਿਆਲਾਂ ਦਾ ਰਾਜਾ,
ਖ਼ਾਲੀ ਰਹੇ ਆਸਾਂ ਦੇ ਕਾਸੇ ।
ਵੇਖ ਮੇਰੇ ਲਫ਼ਜ਼ਾਂ ਦੀ ਲੰਕਾ,
ਐਵੇਂ ਨਾ ਕੋਈ ਧੋਖਾ ਖਾਏ ।
ਮੇਰੇ ਗੀਤ...

ਕਲਮ ਦੇ ਉਹਲੇ ਬਹਿ ਕੇ ਜ਼ਿੰਦਗੀ,
ਮੇਰੀ ਦੇਂਦੀ ਰਹੀ ਮੁਕਾਣ ।
ਅੱਖਾਂ ਵਾਲਿਓ ! ਮੇਰੀ ਕਲਾ ਵਿਚ,
ਸੜਦਾ ਤੱਕਿਓ ਮੇਰਾ ਮਸਾਣ ।
ਮੈਂ ਦੁਨੀਆਂ ਤੋਂ ਰੋਂਦਾ ਤੁਰਿਆ,
ਮੇਰੇ ਵੈਣ ਨਾ ਕੋਈ ਪਾਏ ।
ਮੇਰੇ ਗੀਤ ਨਾ ਕੋਈ ਗਾਏ ।

*

ਦੀਵਾ ਬੱਲਦਾ ਰਿਹਾ ਸਾਰੀ ਰਾਤ,
ਸਜਨ, ਤੁਸੀਂ ਨਾ ਆਏ ।
ਦੀਵਾ ਬੱਲਦਾ ਰਿਹਾ...

ਤੱਤੜੀ ਰਾਤ ਜੁਦਾਈਆਂ ਵਾਲੀ
ਪੌਣ ਪੁਰੇ ਦੀ ਨਾਗਨ ਕਾਲੀ
ਪੰਛੀ ਬਾਝੋਂ ਪਿੰਜਰਾ ਖ਼ਾਲੀ
ਘਰ ਨੂੰ ਲਗ ਗਈ ਅੱਗ ਬ੍ਰਿਹੋਂ ਦੀ,
ਜਿਗਰ ਜੱਲਦਾ ਰਿਹਾ ਸਾਰੀ ਰਾਤ—
ਸਜਨ, ਤੁਸੀਂ ਨਾ ਆਏ
ਦੀਵਾ ਬੱਲਦਾ ਰਿਹਾ...

ਰਹੀਆਂ ਦਿਲ ਦੀਆਂ ਸੁੰਞੀਆਂ ਰਾਹਾਂ
ਜਾ ਜਾ ਆਈਆਂ ਪਰਤ ਨਿਗਾਹਾਂ
ਉਠ ਉਠ ਕੇ ਭਿਗ ਪਈਆਂ ਬਾਹਾਂ
ਆਹਾਂ ਦੇ ਹੱਥ ਪਿਆਰ ਕਿਸੇ ਦਾ,
ਸੱਦੇ ਘੱਲਦਾ ਰਿਹਾ ਸਾਰੀ ਰਾਤ—
ਸਜਨ, ਤੁਸੀਂ ਨਾ ਆਏ
ਦੀਵਾ ਬੱਲਦਾ ਰਿਹਾ...

ਪਾ ਗਲ-ਵੱਕੜੀ ਯਾਦਾਂ ਰੋਈਆਂ
ਸਹਿਕ ਸਹਿਕ ਕੇ ਸੱਧਰਾਂ ਮੋਈਆਂ
ਓਧਰ ਖ਼ਬਰਾਂ ਮੂਲ ਨਾ ਹੋਈਆਂ
ਰਾਹੋਂ ਭੁੱਲੇ ਰਾਹੀ ਵਾਂਗੂੰ,
ਸਾਹ ਚੱਲਦਾ ਰਿਹਾ ਸਾਰੀ ਰਾਤ—
ਸਜਨ, ਤੁਸੀਂ ਨਾ ਆਏ
ਦੀਵਾ ਬੱਲਦਾ ਰਿਹਾ ਸਾਰੀ ਰਾਤ

## ਤੇਰੇ ਖ਼ਤ ਅਜ ਫੇਰ ਪੜ੍ਹੇ ਨੇ

ਹਰਫ਼ਾਂ ਅੰਦਰ ਬਿਰ੍ਹੋਂ ਕੁੱਠੀ,
ਜੋਗਨ ਕੋਈ ਘੁੰਮਦੀ ਜਾਪੇ ।
ਰੀਝਾਂ ਦੇ ਇਕਤਾਰੇ ਉੱਤੇ,
ਅਜ਼ਲਾਂ ਦੇ ਪਈ ਰਾਗ ਅਲਾਪੇ ।
ਆਪਣੇ ਸੁਪਨ ਮਹੱਲਾਂ ਅੰਦਰ,
ਸੰਨ੍ਹਾਂ ਲੌਂਦੇ ਚੋਰ ਫੜੇ ਨੇ-
ਤੇਰੇ ਖ਼ਤ ਅਜ...

ਮੋਹ 'ਚ ਪਲਕਾਂ ਸੱਜਲ ਹੋਈਆਂ,
ਲੋਰ 'ਚ ਜਿੰਦੜੀ ਗਈ ਵਿਰਾਗੀ ।
ਸੌਂ ਚੁੱਕੀ ਗੀਤਾਂ ਦੀ ਮਹਿਫਲ,
ਤ੍ਰਭਕ ਕੇ ਕੋਈ ਸੱਧਰ ਜਾਗੀ ।
ਖ਼ਿਆਲ ਗਿਐ ਬੀਤੇ ਦੇ ਵਿਹੜੇ,
ਹੋਸ਼ਾਂ ਨੂੰ ਹੁਣ ਹਾਲ ਚੜ੍ਹੇ ਨੇ-
ਤੇਰੇ ਖ਼ਤ ਅਜ...

ਰੋਮ ਰੋਮ ਖੁਸ਼ਬੋਆਂ ਘੁਲੀਆਂ,
ਜੀ ਉੱਠੀਆਂ ਅਜ ਮੋਈਆਂ ਰੀਝਾਂ।
ਖੋਹਲ ਕੇ ਬਾਹਵਾਂ ਕੋਈ ਬੁਲਾਵੇ,
ਵੱਲ ਦੁ-ਮੇਲ ਦੇ ਲੱਗੀਆਂ ਨੀਝਾਂ ।
ਦਰ ਤੇਰੇ ਯਾਦਾਂ ਦੀ ਮਲਕਾ,
ਉਮਰ ਮੇਰੀ ਦੇ ਸਾਹ ਖੜੇ ਨੇ-
ਤੇਰੇ ਖ਼ਤ ਅਜ ਫੇਰ ਪੜ੍ਹੇ ਨੇ ।

*

ਮੇਰਿਆਂ ਗੀਤਾਂ ਦੇ ਬੋਲ ਕਿਸੇ ਤੋਂ,
ਮੰਗਦੇ ਨੇ ਆਵਾਜ਼ ।
ਇਹ ਪੰਛੀ ਉਡਣਾਂ ਚਾਹੁੰਦੇ ਨੇ,
ਕੋਈ ਬਖ਼ਸ਼ ਦਏ ਪਰਵਾਜ਼ ।
ਮੇਰਿਆਂ ਗੀਤਾਂ...

ਫੁੱਲ ਅਟਕੇ ਹੋਏ ਨੇ ਸੂਲਾਂ ਤੇ,
ਸ਼ਬਨਮ ਦੇ ਹੈਨ ਮੁਆਤੇ ਵੀ ।
ਝੁਰੇ ਹਨ ਸ਼ੋਖ਼ ਬਹਾਰਾਂ ਦੇ,
ਉਮਰਾਂ ਦੇ ਨੇ ਜਗਰਾਤੇ ਵੀ ।
ਮਰ ਮਰ ਕੇ ਵੀ ਇਸ ਦੁਨੀਆ ਤੇ—ਮੇਰੇ
ਜੀਉਣੇ ਦੇ ਅੰਦਾਜ਼
ਮੇਰਿਆਂ ਗੀਤਾਂ...

ਹਰ ਮੋੜ ਤੇ ਮੇਲੇ ਸੱਜਨਾਂ ਦੇ,
ਲਗਦੀ ਫਿਰ ਵੀ ਤਨਹਾਈ ਏ ।
ਜ਼ਹਿਰਾਂ ਦੇ ਸਾਗਰ ਪੀ ਕੇ ਵੀ,
ਇਹ ਜਿੰਦੜੀ ਅਜੇ ਤਿਹਾਈ ਏ ।
ਦਮ ਘੁਟਦੇ ਨੇ ਅਰਮਾਨਾਂ ਦੇ-ਕੋਈ,
ਬਣ ਜਾਵੇ ਹਮ-ਰਾਜ਼
ਮੇਰਿਆਂ ਗੀਤਾਂ...

ਕੁਝ ਖੰਭ ਨੇ ਸੜੇ ਪਤੰਗਿਆਂ ਦੇ,
ਕੁਝ ਟੁਕੜੇ ਹਨ ਪੈਮਾਨੇ ਦੇ।
ਕੁਝ ਆਪਣੇ ਤਲਖ਼ ਤਜਰਬੇ ਨੇ,
ਕੁਝ ਦੁੱਖ ਤੇ ਦਰਦ ਜ਼ਮਾਨੇ ਦੇ।

ਕੋਈ ਜੀਉਂਦੀ ਤਾਨ ਝੰਜੋੜ ਦਏ--ਇਸ
ਪਿੰਜਰੇ ਵਿਚਲਾ ਸਾਜ਼
ਮੇਰਿਆਂ ਗੀਤਾਂ ਦੇ ਬੋਲ...

## ਦਿਨ ਵਸਲ ਦੇ ਗਿਣ ਰਿਹਾ ਹਾਂ।

ਬੈਠ ਕੇ ਵੀਰਾਨਿਆਂ ਵਿਚ ਵੈਣ ਪਾਵਾਂ
ਬੇਲਿਆਂ, ਰੁੱਖਾਂ ਨੂੰ ਗ਼ਮ ਆਪਣੇ ਸੁਣਾਵਾਂ
ਆਪਣੀ ਮੈਂ ਆਪ ਹੀ ਅਰਥੀ ਸਜਾਵਾਂ
ਆਪਣੇ ਹੱਥੀਂ ਹੀ ਆਪਣੀ
ਮੈਂ ਚਿਖ਼ਾ ਅਜ ਚਿਣ ਰਿਹਾ ਹਾਂ–
ਦਿਨ ਵਸਲ ਦੇ...

ਰਾਤ ਦੀ ਗੋਦੀ 'ਚ ਸਉਂ ਗਏ ਘੂਕ ਸਾਰੇ
ਗਗਨ ਤੇ ਉਂਘਲਾ ਰਹੇ ਨੇ ਚੰਦ ਤਾਰੇ
ਹਿਜਰ ਦੀ ਸੇਜਾ ਤੇ ਸਉਂ ਗਏ ਕੁੱਲ ਸਹਾਰੇ
ਤਾਂਘ ਦੀ ਸੂਲੀ ਦੇ ਉੱਤੇ,
ਤੜਪ ਹਰ ਪਲ ਛਿਣ ਰਿਹਾ ਹਾਂ–
ਦਿਨ ਵਸਲ ਦੇ...

ਆਪਣੇ ਹੱਥੀਂ ਹੀ ਆਪਣਾ ਰੱਬ ਘੜ ਕੇ
ਰੋ ਰਿਹਾ ਹਾਂ, ਖ਼ੁਦ ਹੀ ਉਹਦੇ ਪੈਰ ਫੜ ਕੇ
ਆਪਣੇ ਹਰ ਸਾਹ ਤੇ ਉਹਦਾ ਨਾਉਂ ਜੜ ਕੇ
ਜ਼ਿੰਦਗੀ ਤੇ ਮੌਤ ਦੇ ਮੈਂ,
ਫ਼ਾਸਲੇ ਅਜ ਮਿਣ ਰਿਹਾ ਹਾਂ–
ਦਿਨ ਵਸਲ ਦੇ ਗਿਣ ਰਿਹਾ ਹਾਂ

*

ਦੇਂਦਾ ਹਾਂ ਵਰ-ਦਾਨ
ਇਸ ਵੀਰਾਨੀ ਵਲ ਨਾ ਕੋਈ
ਝਾਕ ਸਕੇ ਸ਼ੈਤਾਨ—
ਦੇਂਦਾ ਹਾਂ ਵਰ-ਦਾਨ.

ਦਿਲ ਤੇਰੇ ਦੀਆਂ ਤੈਨੂੰ ਰੱਖਾਂ
ਝੁਲਸ ਜਾਣ ਕੁੱਲ ਹਿਰਸੀ ਅੱਖਾਂ
ਨੈਣ ਸਾਗਰਾਂ ਦੇ ਵਿਚ ਹਰਦਮ
ਝੁੱਲਦੇ ਰਹੇ ਤੁਫ਼ਾਨ—
ਦੇਂਦਾ ਹਾਂ...

ਰਹਿਣ ਖ਼ਿਜ਼ਾਂ ਦੀਆਂ ਏਧਰ ਮਾਰਾਂ
ਖ਼ਾਬਾਂ ਵਿਚ ਨਾ ਔਣ ਬਹਾਰਾਂ
ਚਾਵਾਂ, ਪ੍ਰੀਤਾਂ, ਗੀਤਾਂ ਦਾ ਇਹ
ਵੱਸਦਾ ਰਹੇ ਸ਼ਮਸ਼ਾਨ—
ਦੇਂਦਾ ਹਾਂ...

ਰਹਿਣ ਭਟਕਦੇ ਸਦਾ ਸਵੇਰੇ
ਨੱਚਣ ਤਾਂਡਵ ਨਾਚ ਹਨੇਰੇ
ਕਸਕਾਂ, ਤੜਪਾਂ, ਹਉਕੇ, ਹੰਝੂ,
ਹੁੰਦੇ ਰਹਿਣ ਜੁਆਨ—
ਦੇਂਦਾ ਹਾਂ ਵਰ-ਦਾਨ

—

## ਸ਼ਾਇਦ ਉਨ੍ਹਾਂ ਨੇ ਹੁਣ ਨਹੀਂ ਆਉਣਾ

ਗਾਉਂਦੇ ਪਏ ਨੇ ਹਿੱਕੜੀ ਅੰਦਰ,
ਰਹਿ ਰਹਿ ਕੇ ਸਤਿਕਾਰ ਉਨ੍ਹਾਂ ਦੇ ।
ਸਹਿਮ ਸਹਿਮ ਕੇ ਨਜ਼ਰਾਂ ਪਰਤਣ,
ਕੰਬਣ ਪਏ ਇਕਰਾਰ ਉਨ੍ਹਾਂ ਦੇ ।
ਇਹਨਾਂ ਬਿੱਖੜੇ ਰਾਹਾਂ ਉੱ-ਤੇ,
ਕਦ ਤਕ ਕਿਸੇ ਨੇ ਸਾਥ ਨਿਭਾਉਣਾ ?
ਸ਼ਾਇਦ ਉਨ੍ਹਾਂ ਨੇ...

ਟੁੱਟਦੇ ਰਹੇ ਪਲਕਾਂ ਦੇ ਪਲਕਾਂ ਦੇ ਤਾਰੇ,
ਰਹੀ ਅਜੇ ਤਕ ਸੱਖਣੀ ਝੋਲੀ ।
ਖੜਾ ਚੁਰਾਹੇ ਆਪਣੇ ਆਪ ਦੀ,
ਕਵੀਆ ! ਤੂੰ ਦੇਂਦਾ ਰਹੁ ਬੋਲੀ ।
ਕਿਹੜਾ ਨਿੱਤ ਨਿੱਤ ਬਣ ਕੇ ਆਵੇ,
ਇਸ ਜ਼ਿੰਦੜੀ ਲਈ ਨਵਾਂ ਖਿਡਾਉਣਾ ?
ਸ਼ਾਇਦ ਉਨ੍ਹਾਂ ਨੇ...

ਨਿਗਾਹ ਭਟਕਦੀ ਰੇਖਾਂ ਉਤੇ,
ਦਿਸਦਾ ਕੋਈ ਨਾ ਜੀਵਨ-ਬੇਲੀ ।
ਜਲਨ ਕਿਸੇ ਦੀ ਰੂਹ ਤੱਤੜੀ ਨੂੰ,
ਮਿਲ ਪਈ ਏ ਇਕ ਅੰਗ-ਸਹੇਲੀ ।
ਭੰਨ ਦੇ ਮੌਤੇ ਸਾਜ਼ ਉਮਰ ਦਾ,
ਹੁਣ ਮੈਂ ਕਿਸ ਨੂੰ ਗੀਤ ਸੁਨਾਉਣਾ ?
ਸ਼ਾਇਦ ਉਨ੍ਹਾਂ ਨੇ ਹੁਣ ਨਹੀਂ ਆਉਣਾ

*

ਜਾਵੋ ਚੰਨ ਜੀ ! ਜੁੱਗ ਜੁੱਗ ਜੀਵੋ,
ਜੀਉਂਦਾ ਰਿਹਾ ਤੇ ਫੇਰ ਮਿਲਾਂ ਗਾ ।

ਏਨਾ ਜਾਣਦਾ, ਬੁੱਝਦਾ ਵੀ ਕਿ,
ਪੂਰੀਆਂ ਨਹੀਂ ਇਹ ਹੋਣੀਆਂ ਗੱਲਾਂ ।
ਫਿਰ ਵੀ ਬੰਦਾ ਲੈ ਬਹਿੰਦਾ ਏ,
ਮਨ ਅੰਦਰ ਅਨ-ਹੋਣੀਆਂ ਗੱਲਾਂ ।
ਗੀਤਾਂ ਭਰਿਆ ਜੁੱਗ ਇਕ ਰੱਚ ਲਾਂ,
ਲੈ ਕੇ ਨਵੀਂ ਸਵੇਰ ਮਿਲਾਂ ਗਾ ।
ਜੀਉਂਦਾ ਰਿਹਾ ਤੇ...

ਤੁਸੀਂ ਵੀ ਸੱਚੇ ਮੈਂ ਵੀ ਸਾਬਤ,
ਦਿਲ ਤੋਂ ਦਿਲ ਵੀ ਦੂਰ ਨਹੀਂ ਹੈ ।
ਤੁਹਾਡਾ ਮੇਰਾ ਸਾਥ ਸਜਨ ਜੀ,
ਕੁਦਰਤ ਨੂੰ ਮਨਜ਼ੂਰ ਨਹੀਂ ਹੈ ।
ਤਾਰਿਆਂ ਦੇ ਨਾਲ ਮੂੰਹ ਮੂੰਹ ਭਰ ਕੇ,
ਆਪਣੀ ਉਮਰ ਚੰਗੇਰ ਮਿਲਾਂ ਗਾ ।
ਜੀਉਂਦਾ ਰਿਹਾ ਤੇ...

ਸਾਂਭ ਲਏ ਨੇ ਜ਼ਖਮ ਨਵੇਂ ਇਹ,
ਜ਼ਿੰਦਗੀ ਤੋਂ ਜੋ ਭਰ ਨਹੀਂ ਸੱਕਣੇ ।
ਲੈ ਚੱਲਿਆਂ ਉਹ ਗਾਉਂਦੇ ਸੁਫਨੇ,
ਮੌਤ ਤੋਂ ਵੀ ਜੋ ਮਰ ਨਹੀਂ ਸੱਕਣੇ ।
ਵਾਅਦਾ ਰਿਹਾ,ਕਿ ਇਸ ਦੁਨੀਆਂ ਚੋਂ,
ਹੁਣ ਮੈਂ ਜਾਂਦੀ ਵੇਰ ਮਿਲਾਂ ਗਾ ।
ਜੀਉਂਦਾ ਰਿਹਾ ਤੇ ਫੇਰ ਮਿਲਾਂ ਗਾ ।

## ਰਾਹ ਮੇਰੇ ਉਹ ਰੋਕ ਖਲੋਏ

ਫੁੱਲ ਜਿਵੇਂ ਦੋ ਜੰਗਲ ਅੰਦਰ,
ਖਿੜ ਖਿੜ ਹੱਸੇ, ਛੰਮ ਛੰਮ ਰੋਏ।
ਰਾਹ ਮੇਰੇ ਉਹ...

ਘਰੋਂ ਤੁਰੇ ਸਨ ਬਹੁਤ ਅਵੇਰੇ
ਪਹੁੰਚੇ ਮੈਥੋਂ ਬਹੁਤ ਅਗੇਰੇ
ਗਲ ਲੱਗੀਆਂ ਯਾਦਾਂ, ਫਰਿਆਦਾਂ
ਜਾਗ ਪਏ ਸੁਪਨੇ ਅਧ-ਮੋਏ–
ਰਾਹ ਮੇਰੇ ਉਹ...

ਧੁੰਦਲੇ ਧੁੰਦਲੇ ਨਕਸ਼ ਪਿਆਰੇ
ਜਿੰਦ ਨੇ ਪਲਕਾਂ ਨਾਲ ਸ਼ਿੰਗਾਰੇ
ਲੈ ਸ਼ਬਨਮ ਦੇ ਤਾਰੇ ਕੁਦਰਤ
ਬਹਿ ਸ਼ਗਨਾਂ ਦੇ ਹਾਰ ਪਰੋਏ–
ਰਾਹ ਮੇਰੇ ਉਹ...

ਜਿਉਂ ਸੂਰਜ ਨੂੰ ਮਿਲ ਪਏ ਚੰਦਾ
ਜੀਕੂੰ ਰੱਬ ਨੂੰ ਮਿਲ ਪਏ ਬੰਦਾ
ਉਠ ਕੇ ਉਮਰ ਪਿਛਾਂਹ ਵਲ ਦੌੜੀ
ਲੈ ਆਈ ਸਾਹ ਗੁਆਚੇ ਹੋਏ–
ਰਾਹ ਮੇਰੇ ਉਹ ਰੋਕ ਖਲੋਏ

*

ਗੀਤ ਤੇਰੇ ਨਾਮ ਮੇਰਾ
ਦਿਲ ਤੇਰਾ ਇਲਹਾਮ ਮੇਰਾ
ਗੀਤ ਤੇਰੇ ਨਾਮ ਮੇਰਾ

ਜਿਸਮ ਮੇਰਾ ਸਾਹ ਤੇਰੇ
ਨੈਣ ਮੇਰੇ ਰਾਹ ਤੇਰੇ
ਸਾਜ਼ ਮੇਰਾ
ਤੇਰੀ ਮਸਤੀ
ਸੁਰ ਤੇਰੇ ਪੈਗ਼ਾਮ ਮੇਰਾ
ਗੀਤ ਤੇਰੇ...

ਯਾਦ ਤੇਰੀ ਜਾਨ ਮੇਰੀ
ਦਾਤ ਤੇਰੀ ਸ਼ਾਨ ਮੇਰੀ
ਭਾਲ ਮੇਰੀ
ਮੇਲ ਤੇਰਾ
ਦਰ ਤੇਰਾ ਅੰਜਾਮ ਮੇਰਾ
ਗੀਤ ਤੇਰੇ...

ਛੁਹ ਤੇਰੀ ਆਵਾਜ਼ ਮੇਰੀ
ਪਰ ਤੇਰੇ ਪ੍ਰਵਾਜ਼ ਮੇਰੀ
ਤੇਰੀ ਜੁੰਬਿਸ਼
ਕਲਮ ਮੇਰੀ
ਤੇਰੀ ਮਦਰਾ ਜਾਮ ਮੇਰਾ
ਗੀਤ ਤੇਰੇ ਨਾਮ ਮੇਰਾ

*

ਇਸ ਨਗਰੀ ਦੇ ਵਿਚ ਆ ਆ ਕੇ
ਸਾਡੇ ਮਹਿਰਮ ਸਾਨੂੰ ਠੱਗਦੇ ਰਹੇ
ਅਸੀਂ ਅੰਮ੍ਰਿਤ ਕਹਿ ਕਹਿ ਹਾਰ ਗਏ
ਇਹ ਯਾਰ ਮੁਆਤੇ ਅੱਗ ਦੇ ਰਹੇ

ਇਹ ਦੀਦੇ ਦੀਦ ਤਿਹਾਏ ਵੇ
ਅਸੀਂ ਨਿੱਜ ਦੁਨੀਆਂ ਤੇ ਆਏ ਵੇ
ਇਹ ਉਮਰ ਗ਼ਮਾਂ ਦੀ ਰਾਤ ਰਹੀ
ਪਰ ਆਸ ਦੇ ਦੀਵੇ ਜੱਗਦੇ ਰਹੇ–
ਇਸ ਨਗਰੀ ਦੇ...

ਸਾਡੇ ਰਾਹ ਦਰਦਾਂ ਦੇ ਮੱਲੇ ਰਹੇ
ਇਹ ਅੱਥਰੂ ਸਾਡੇ ਪੱਲੇ ਰਹੇ
ਇਸ ਦਿਲ ਦਰਿਆ ਦੇ ਪੱਤਣਾਂ ਤੇ
ਯਾਦਾਂ ਦੇ ਮੇਲੇ ਲੱਗਦੇ ਰਹੇ
ਇਸ ਨਗਰੀ ਦੇ...

ਸਾਡਾ ਜੀਊੜਾ ਸਾਥੋਂ ਰੁੱਸਿਆ ਏ
ਅਜ ਸਭ ਕੁਝ ਸਾਥੋਂ ਖੁੱਸਿਆ ਏ
ਇਹ ਧਰਤੀ ਹਿਜਰਾਂ ਸਾੜ ਦਿਤੀ
ਪਰ, ਪਿਆਰ ਦੇ ਚਸ਼ਮੇ ਵੱਗਦੇ ਰਹੇ–
ਇਸ ਨਗਰੀ ਦੇ ਵਿਚ ਆ ਆ ਕੇ

ਤੂੰ ਬਹੁਤ ਦੇਰ ਨਾਲ ਆਈ ਹੈ
ਜਿਸ ਲਈ ਜਨਮ ਤੋਂ ਭਟਕਦਾ ਰਿਹਾਂ
ਉਹ ਮੁਹੱਬਤ ਤੂੰ ਹੁਣ ਲਿਆਈ ਹੈਂ
ਤੂੰ ਬਹੁਤ ਦੇਰ...

ਮੁਰਦਾ ਅਰਮਾਨ ਉਠ ਖਲੋਏ ਅੱਜ
ਸੁੱਕੇ ਹੋਏ ਬਾਗ਼ ਹਰੇ ਹੋਏ ਅੱਜ
ਚੀਰ ਪਰਬਤ ਕਠਨ ਖ਼ਿਆਲਾਂ ਦੇ
ਮੇਰ ਨਗਰੀ 'ਚ ਮੁਸਕੁਰਾਈ ਹੈਂ—
ਤੂੰ ਬਹੁਤ ਦੇਰ...

ਗੂੰਜੇ ਸਹਿਰਾ 'ਚ ਮਦ-ਭਰੇ ਕਈ ਸਾਜ਼
ਆਈ ਮੜ੍ਹੀਆਂ ਚੋਂ ਜ਼ਿੰਦਗੀ ਦੀ ਆਵਾਜ਼
ਇਨ੍ਹਾਂ ਅਜ਼ਲੀ ਹਨੇਰਿਆਂ ਅੰਦਰ
ਕਿਰਨ ਬਣ ਕੇ ਤੂੰ ਜਗ-ਮਗਾਈ ਹੈਂ—
ਤੂੰ ਬਹੁਤ ਦੇਰ...

ਔਣ ਦੇ ਢੰਗ ਸਰਘੀਆਂ ਵਰਗੇ
ਉਡਦੇ ਹੋਏ ਅੰਗ ਬਦਲੀਆਂ ਵਰਗੇ
ਅਮਰ ਫੁੱਲਾਂ ਦੀ ਮਹਿਕ ਬਣ ਕੇ ਅੱਜ
ਮੇਰੀ ਰੱਗ ਰੱਗ 'ਚ ਤੂੰ ਸਮਾਈ ਹੈਂ—
ਤੂੰ ਬਹੁਤ ਦੇਰ ਨਾਲ ਆਈ ਹੈਂ

*

ਹੋਈ ਵਿਰਾਗਨ ਫਿਰੇ ਚਾਨਣੀਂ,
ਪੌਣ ਪਈ ਉਂਘਲਾਏ ।
ਨੈਣੀਂ ਸ਼ਬਨਮ ਤਾਂਘ ਚਕੋਰੀ,
ਗੀਤ ਮਿਲਣ ਦੇ ਗਾਏ ।
ਹੋਈ ਵਿਰਾਗਨ...

ਧਰਤੀ ਪਾਵੇ ਬਾਤ ਅਜ਼ਲ ਦੀ,
ਅੰਬਰ ਭਰੇ ਹੁੰਗਾਰੇ ।
ਉਮਰ ਸ਼ਮ੍ਹਾਂ ਸਵਾਸਾਂ ਦੇ ਭੰਬਟ,
ਰਾਸ ਰਚਾਵਨ ਤਾਰੇ ।
ਦਿਲ ਦੇ ਵਿਹੜੇ ਪੈਰ ਉਨ੍ਹਾਂ ਦੇ,
ਛਣ ਛਣ ਕਰਦੇ ਆਏ ।
ਹੋਈ ਵਿਰਾਗਨ...

ਕਿਰਨਾਂ ਵਰਗੇ ਨਕਸ਼ ਕਿਸੇ ਦੇ,
ਸੁਪਨਿਆਂ ਵਰਗੀ ਚਾਲ ।
ਅਕਲ ਨਾ ਜਿੱਥੇ ਮਰ ਕੇ ਪਹੁੰਚੇ,
ਉਹ ਇਕ ਜਿਉਂਦਾ ਖ਼ਿਆਲ ।
ਨਾਉਂ ਕਿਸੇ ਦਾ ਲੈ ਲੈ ਕੇ ਪਿਆ,
ਕਿਸ ਨੂੰ ਕੋਈ ਬੁਲਾਏ !
ਹੋਈ ਵਿਰਾਗਨ...

ਫੁੱਲ ਖਿਲਾਰੇ ਰੂਹ ਦੀ ਵੰਝਲੀ,
ਟੁੱਟਾ ਵਿਸ਼ ਦਾ ਪਿਆਲਾ ।
ਡੋਰ ਨਿਗਾਹ ਦੀ ਚਿਹਰੇ ਮਣਕੇ,
ਫੇਰੇ ਮਨ ਮਤਵਾਲਾ ।
ਵਹਿਣ ਦਿਲਾਂ ਦੇ ਡਾਹਢੇ ਅੱਥਰੇ,
ਕੌਣ ਭਲਾ ਅਟਕਾਏ !
ਹੋਈ ਵਿਰਾਗਨ ਫਿਰੇ ਚਾਨਣੀਂ...

ਵੰਗ ਟੁੱਟ ਗਈ ਤੇ ਲੱਭਿਆ ਪਿਆਰ ਮਾਹੀ ਦਾ
ਤੱਕੀ ਆਰਸੀ ਤੇ ਹੋ ਗਿਆ ਦੀਦਾਰ ਮਾਹੀ ਦਾ

ਬੈਠੇ ਸੱਸ ਅਤੇ ਸਹੁਰਾ ਕੋਲੋ ਕੋਲ ਵੇਖ ਕੇ
ਹੁੰਦੇ ਜੇਠ ਤੇ ਜਿਠਾਣੀ ਦੇ ਕਲੋਲ ਵੇਖ ਕੇ
ਮੇਰੀ ਕੋਠੀ ਵਿਚ ਸਾਹਾਂ ਵਾਲੀ ਵੱਜੇ ਢੋਲਕੀ—
ਗੀਤ ਗਾਵਾਂ ਲੈ ਕੇ ਜਿੰਦ ਦੀ ਸਿਤਾਰ ਮਾਹੀ ਦਾ
ਵੰਗ ਟੁੱਟ ਗਈ ਤੇ...

'ਕੋਈ ਗੱਲ' ਜਦੋਂ ਕਿਸੇ ਦੀ ਨੁਹਾਰ ਦੱਸਦੀ
ਜਦੋਂ ਵੇਖ ਨਿਣਦੋਈਏ ਨੂੰ ਨਿਨਾਣ ਹੱਸਦੀ
ਬਲੇ ਉਮਰ ਦੇ ਚੁਬਾਰੇ ਉੱਤੇ ਦੀਵਾ ਯਾਦ ਦਾ—
ਦਿਲ ਅੱਠੇ ਪਹਿਰ ਕਰੇ ਇੰਤਜ਼ਾਰ ਮਾਹੀ ਦਾ
ਵੰਗ ਟੁੱਟ ਗਈ ਤੇ...

ਵੇਖ ਅੰਬਰਾਂ ਤੇ ਪੰਛੀਆਂ ਦੀ ਡਾਰ ਉੱਡਦੀ
ਢਾਣੀ ਸੱਧਰਾਂ ਦੀ ਪਿੱਛੇ ਆ-ਮੁਹਾਰ ਉੱਡਦੀ
ਮੈਂ 'ਉਪਾਸ਼ਕ' ਦੇ ਗੀਤਾਂ 'ਚ ਸੁਨੇਹੇ ਘੱਲਦੀ—
ਪਿਆ ਸੁੱਕਦਾ ਏ, ਬਾਹਵਾਂ ਵਾਲਾ ਹਾਰ ਮਾਹੀ ਦਾ
ਵੰਗ ਟੁੱਟ ਗਈ ਤੇ ਲੱਭਿਆ ਪਿਆਰ ਮਾਹੀ ਦਾ

*

ਤੇਰੇ ਬਿਨਾ ਜ਼ਿੰਦਗੀ ਵੀਰਾਨ ਚੰਨ ਵੇ
ਵੇਖਣੇ ਨੂੰ ਲੁੱਛਦੀ ਏ ਜਾਨ ਚੰਨ ਵੇ

ਮੌਲ ਪਈ ਧਰਤ ਤੇ ਬਹਾਰਾਂ ਨੱਚੀਆਂ
ਝੂਮੀਆਂ ਫ਼ਿਜ਼ਾਵਾਂ ਆਬਸ਼ਾਰਾਂ ਨੱਚੀਆਂ
ਮੇਰੇ ਭਾਣੇ ਜੱਗ ਬੀਆਬਾਨ ਚੰਨ ਵੇ–
ਤੇਰੇ ਬਿਨਾ ਜ਼ਿੰਦਗੀ...

ਜਿੰਦ ਭੁੱਖੀ ਪਿਆਰ ਦੀ ਪਿਆਰ ਟੋਲਦੀ
ਬੇੜੀ ਜਿਉਂ ਮਲਾਹ ਬਿਨਾ ਹੋਵੇ ਡੋਲਦੀ
ਹੌਕਿਆਂ ਦੇ ਉੱਠਦੇ ਤੂਫ਼ਾਨ ਚੰਨ ਵੇ–
ਤੇਰੇ ਬਿਨਾ ਜ਼ਿੰਦਗੀ...

ਬਾਝ ਤੇਰੇ ਮੈਨੂੰ ਇਹ ਨਜ਼ਾਰੇ ਸਾੜਦੇ
ਫੁੱਲ ਡੰਗ ਮਾਰਦੇ ਸਿਤਾਰੇ ਸਾੜਦੇ
ਚਵ੍ਹੀਂ ਪਾਸੀਂ ਮੌਤ ਦੇ ਸਾਮਾਨ ਚੰਨ ਵੇ–
ਤੇਰੇ ਬਿਨਾ ਜ਼ਿੰਦਗੀ...

ਔਂਦੀਆਂ ਸਵੇਰਾਂ ਅਤੇ ਸ਼ਾਮਾਂ ਪੈਂਦੀਆਂ
ਰੱਬ ਦਾ ਥਾਂ ਯਾਦਾਂ ਤੇਰਾ ਨਾਉਂ ਲੈਂਦੀਆਂ
ਬਹੁੜ ਪਏਂ ਤਾਂ ਵੱਸ ਜਾਏ ਜਹਾਨ ਚੰਨ ਵੇ–
ਤੇਰੇ ਬਿਨਾ ਜ਼ਿੰਦਗੀ ਵੀਰਾਨ ਚੰਨ ਵੇ

ਤੇਰੇ ਸੀਨੇ ਵਿੱਚ ਡੂੰਘਾ ਕੋਈ ਸੱਲ ਤੱਤੀਏ!
ਭਲਾ ਬੁੱਲ੍ਹੀਆਂ ਤੇ ਆਵੇ ਕਿਵੇਂ ਗੱਲ ਤੱਤੀਏ ?

ਚੰਨ ਰਿਸ਼ਮਾਂ ਦੇ ਵਾਂਗ
ਨੀ ਤੂੰ ਫੁੱਲਾਂ ਨਾਲੋਂ ਸੋਹਲ
ਪੀਂਦੀ ਹੰਝੂਆਂ ਦੇ ਹੜ੍ਹ
ਕਿਵੇਂ ਰਹਿਨੀਂ ਏਂ ਅ-ਡੋਲ ?
ਕਿੰਜ ਗ਼ਮਾਂ ਦੇ ਪਹਾੜ ਲਏ ਨੀ ਝੱਲ ਤੱਤੀਏ
ਤੇਰੇ ਸੀਨੇ ਵਿਚ...

ਤੂੰ ਖ਼ਿਲਾਵਾਂ ਦੀ ਜਵਾਨੀ
ਨੀ ਬਹਾਰ ਏਂ ਵੀਰਾਨ
ਨੀ ਤੂੰ ਖੰਡਰਾਂ ਦਾ ਗੀਤ
ਰੱਤ ਭਿੱਜੀ ਦਾਸਤਾਨ
ਤੇਰੇ ਗੀਤਾਂ ਵਿੱਚ ਭੁੱਜਦੇ ਨੇ ਥੱਲ ਤੱਤੀਏ
ਤੇਰੇ ਸੀਨੇ ਵਿਚ...

ਤੂੰ ਏਂ ਹਿਜਰਾਂ ਦੀ ਅੱਗ
ਨੀ ਸਰਾਪਿਆ ਪਿਆਰ
ਤਾਰੇ ਟੁੱਟਦੇ ਦੀ ਲੀਕ
ਹਾਏ! ਸਾਜ਼ ਤਾਰੋ ਤਾਰ
ਦੂਰ ਕੰਢਿਆਂ ਤੋਂ ਲੱਭਦੀ ਏਂ ਛੱਲ ਤੱਤੀਏ
ਤੇਰੇ ਸੀਨੇ ਵਿਚ ਡੂੰਘਾ ਕੋਈ ਸੱਲ ਤੱਤੀਏ

*

ਆ ਸੱਜਨਾਂ ! ਜਿੰਦ ਦੇ ਵਿਹੜੇ ਵਿਚ
ਮੇਰੇ ਦਿਲ ਦਾ ਦਰਦ ਵੰਡੌਂਦਾ ਜਾ
ਇਸ ਉੱਜੜੀ ਪੁੱਜੜੀ ਨਗਰੀ ਵਿਚ
ਕੋਈ ਗੀਤ ਖ਼ੁਸ਼ੀ ਦਾ ਗੌਂਦਾ ਜਾ

ਜੀਹਦੀ ਆਸ ਤੇ ਬੇੜੀ ਠੇਲ੍ਹੀ ਸੀ
ਮਿਨੂੰ ਛੱਡ ਕੇ ਉਹ ਮੰਝ-ਧਾਰ ਗਿਆ
ਫੁੱਲਾਂ ਦੀ ਜਗ੍ਹਾ ਜ਼ਮਾਨਾ ਇਹ
ਮੇਰੀ ਝੋਲੀ ਪਾ ਅੰਗਿਆਰ ਗਿਆ

ਸੌਂ ਚੁੱਕੇ ਨੇ ਅਰਮਾਨ ਮੇਰੇ
ਕੋਈ ਠੋਹਕਰ ਮਾਰ ਜਗੌਂਦਾ ਜਾ
ਆ ਸੱਜਨਾਂ...

ਮੈਂ ਝੁਲਸੀ ਕਲੀ ਬਹਾਰਾਂ ਦੀ
ਪਈ ਹਾਸਿਆਂ ਅੰਦਰ ਧੁੱਖਦੀ ਹਾਂ
ਲੁੱਛਦੀ ਇੱਕ ਗ਼ਜ਼ਲ ਮੁਹੱਬਤ ਦੀ
ਪਰ, ਗ਼ਮ ਦੀਆਂ ਸੁੱਖਾਂ ਸੁੱਖਦੀ ਹਾਂ

ਮੈਂ ਜੋਗਨ ਅਜ਼ਲੋਂ ਪਿਆਸੀ ਹਾਂ
ਸ਼ਬਨਮ ਦੇ ਜਾਮ ਪਿਲੌਂਦਾ ਜਾ
ਆ ਸੱਜਨਾਂ...

ਬੁੱਲ੍ਹੀਆਂ ਤੇ ਗੀਤ ਪ੍ਰੀਤਾਂ ਦਾ
ਉਂਜ ਦਿਲ ਪਿਆ ਹਉਕੇ ਭਰਦਾ ਏ
ਇਕ ਪੰਛੀ ਤਨ ਦੇ ਪਿੰਜਰੇ ਵਿਚ
ਨਾ ਜੀਉਂਦਾ ਏ ਨਾ ਮਰਦਾ ਏ

ਤੇਰੀ ਹਿੱਕ ਤੇ ਸਿਰ ਮੈਂ ਰੱਖਦੀਆਂ
ਤੂੰ ਦਿਲ ਦੀ ਗੱਲ ਸੁਣੌਂਦਾ ਜਾ
ਆ ਸੱਜਨਾਂ ! ਜਿੰਦ ਦੇ ਵਿਹੜੇ ਵਿਚ
ਮੇਰੇ ਦਿਲ ਦਾ ਦਰਦ ਵੰਡੌਂਦਾ ਜਾ

ਰਹਿ ਕੇ ਪਲ ਦੋ ਚਾਰ
ਪ੍ਰਾਹੁਣਾ ਤੁਰ ਚਲਿਆ
ਲਾ ਕੇ ਸੱਲ ਹਜ਼ਾਰ
ਪ੍ਰਾਹੁਣਾ ਤੁਰ ਚਲਿਆ

ਅੱਖੀਆਂ ਅੰਦਰ ਲੱਖ ਮਲ੍ਹਾਰਾਂ
ਵੰਝਲੀ ਅੰਦਰ ਲੱਖ ਸਿਤਾਰਾਂ
ਛੇੜ ਕੇ ਮਨ ਦੇ ਤਾਰ–
ਪ੍ਰਾਹੁਣਾ ਤੁਰ ਚਲਿਆ...

ਅਜ਼ਲਾਂ ਤੋਂ ਵੀ ਗੀਤ ਪੁਰਾਣੇ
ਸ਼ੋਖ਼, ਸਿਲੋਨੇ ਨਕਸ਼ ਪਛਾਣੇ
ਜਿੰਦ ਨੂੰ ਠੋਹਕਰ ਮਾਰ–
ਪ੍ਰਾਹੁਣਾ ਤੁਰ ਚਲਿਆ...

ਦਿਲ ਦਾ ਰੰਗਲਾ ਪਲੰਘ ਵਿਛਾਇਆ
ਪਰ ਡਾਹਢੇ ਨੇ ਪੈਰ ਨਾ ਪਾਇਆ
ਲੂਹ ਕੇ ਇਹ ਘਰ-ਬਾਰ–
ਪ੍ਰਾਹੁਣਾ ਤੁਰ ਚਲਿਆ...

ਕਿਹਾ ਉਮਰ [illegible] ਭੁੱਲ ਨਾ ਜਾਵੀਂ
ਯਾਦ ਰਹੀਂ, ਤੇ ਖ਼ੁਦ ਵੀ ਆਵੀਂ
ਕਰ ਕੇ ਕੌਲ-ਕਰਾਰ–
ਪ੍ਰਾਹੁਣਾ ਤੁਰ ਚਲਿਆ...

*

ਜ਼ਿੰਦਗੀ ਅੱਜ ਹੋ ਰਹੀ ਆਜ਼ਾਦ ਹੈ।
ਹੋ ਰਹੀ ਦੁਨੀਆਂ ਨਵੀਂ ਆਬਾਦ ਹੈ।

ਜ਼ੱਰੇ ਜ਼ੱਰੇ ਵਿਚ ਸਮਾਈ ਏ ਖ਼ੁਸ਼ੀ।
ਧਰਤ ਮੌਲੀ, ਗੁਨ-ਗੁਨਾਈ ਏ ਖ਼ੁਸ਼ੀ।
ਗੀਤ ਹੈ ਪ੍ਰੀਤਾਂ ਦੇ ਬੁਲਬੁਲ ਗਾਂਵਦੀ–
ਦੂਰ ਥਰ ਥਰ ਕੰਬਦਾ ਸੱਯਾਦ ਹੈ–
ਜ਼ਿੰਦਗੀ ਅੱਜ ਹੋ ਰਹੀ ਆਜ਼ਾਦ ਹੈ।

ਲੈ ਰਿਹਾ ਸੁਫਨੇ ਨਵੇਂ ਇਨਸਾਨ ਅੱਜ।
ਝੁਕ ਰਿਹੈ ਸਿਜਦੇ ਲਈ ਅਸਮਾਨ ਅੱਜ।
ਹਾਸਿਆਂ ਦੇ ਖਿੜ ਰਹੇ ਸੰਸਾਰ ਵਿਚ–
ਬੀਤ ਗਏ ਦੀ ਸੌਂ ਰਹੀ ਫਰਿਆਦ ਹੈ–
ਜ਼ਿੰਦਗੀ ਅੱਜ ਹੋ ਰਹੀ ਆਜ਼ਾਦ ਹੈ।

ਟੋਏ-ਟਿੱਬੇ ਹੋ ਰਹੇ ਇਕ ਸਾਰ ਨੇ।
ਨਫ਼ਰਤਾਂ ਚੋਂ ਜਗਦੇ ਪਏ ਪਿਆਰ ਨੇ।
ਇਕ ਤਰਫ਼ ਤਾਂ ਜੰਗ-ਕਬਜ਼ੇ ਦਾ ਜਨੂੰਨ–
ਦੂਜੇ ਪਾਸੇ ਅਮਨ ਜ਼ਿੰਦਾ-ਬਾਦ ਹੈ–
ਜ਼ਿੰਦਗੀ ਅੱਜ ਹੋ ਰਹੀ ਆਜ਼ਾਦ ਹੈ।
ਹੋ ਰਹੀ ਦੁਨੀਆਂ ਨਵੀਂ ਆਬਾਦ ਹੈ।

*

ਕੋਈ ਮੈਨੂੰ ਵਹਿਮਣ ਆਖੇ
ਕੋਈ ਸਮਝੇ ਝੱਲੀ
ਮੈਂ ਮਾਹੀ ਦੇ ਦਰ ਦੀ ਬਾਂਦੀ
ਜਾਨ ਵਿਛੋੜੇ ਮੱਲੀ-
ਕੋਈ ਮੈਨੂੰ......

ਸਾਹਾਂ ਦੀ ਪਈ ਮਾਲਾ ਫੇਰਾਂ
ਪਲਕਾਂ ਤੇ ਬਿਠਲਾਵਾਂ
ਤਨ ਦਾ ਚਰਖ਼ਾ ਮਾਹਲ ਉਮਰ ਦੀ
ਤੰਦ ਹਿਜਰ ਦੀ ਪਾਵਾਂ
ਹੰਝੂਆਂ ਦੇ ਵਿਚ ਆਸ ਦੀ ਬੇੜੀ
ਜਾਏ ਨਾ ਮੈਥੋਂ ਠੱਲ੍ਹੀ-
ਕੋਈ ਮੈਨੂੰ......

ਨੀਂਦ-ਪੁਰੀ ਵਿੱਚ ਪਿਆਰਾ ਮੁੱਖੜਾ
ਆ ਆ ਕੇ ਮੁਸਕਾਵੇ
ਉਸ ਡਾਹਢੇ ਦਾ ਦਰਦ ਮੇਰਿਆਂ
ਗੀਤਾਂ ਦੇ ਵਿੱਚ ਗਾਵੇ
ਵੱਸਦੀ-ਰੱਸਦੀ ਦੁਨੀਆਂ ਵਿੱਚ ਮੈਂ
ਓਹਦੇ ਬਾਝ ਇਕੱਲੀ-
ਕੋਈ ਮੈਨੂੰ......

ਤੇਲ ਲਹੂ ਦਾ ਜਿਗਰ ਦੀ ਅੰਦਰ
ਯਾਦ ਦਾ ਦੀਪ ਜਗਾਇਆ
ਮਨ ਦਾ ਵਿਹੜਾ ਸੁੰਵਾਂ ਸੁੰਵਾਂ
ਅਜੇ ਨਾ ਸੋਹਣਾ ਆਇਆ

ਰੁਲੇ 'ਉਪਾਸ਼ਕ' ਪਿੰਜਰਾ ਏਥੇ
ਰੂਹ ਓਧਰ ਉੱਡ ਚੱਲੀ-
ਕੋਈ ਮੈਨੂੰ ਵਹਿਮਣ ਆਖੇ
ਕੋਈ ਸਮਝੇ ਝੱਲੀ

ਮੇਰੇ ਦਿਲ ਵਿੱਚ ਵੱਸ ਗਿਆ ਕੋਈ ਕੁੜੇ
ਮੈਂ ਕਮਲੀ ਕਮਲੀ ਹੋਈ ਕੁੜੇ

ਮੈਨੂੰ ਖੂਹ ਤੇ ਘੜਾ ਚੁਕਾ ਕੇ
ਓਹਨੇ ਤੱਕਿਆ ਜਦ ਮੁਸਕਾ ਕੇ
ਮੈਂ ਤੁਰ ਪਈ ਨੀਵੀਂ ਪਾ ਕੇ
ਲੱਖ ਪਰਦੇ ਪਾ ਪਾ ਥੱਕ ਗਈ ਆਂ
ਨਾਂ ਜਾਂਦੀ ਗੱਲ ਲੁਕੋਈ ਕੁੜੇ–
ਮੇਰੇ ਦਿਲ ਵਿੱਚ...

ਅੱਜ ਰੁੱਖ ਪਏ ਕਰਨ ਇਸ਼ਾਰੇ
ਪਏ ਵਾਜਾਂ ਮਾਰਨ ਤਾਰੇ
ਮੈਨੂੰ ਰਹਿ ਰਹਿ ਸਾੜਨ ਸਾਰੇ
ੰਦੀ ਕਾਗ ਉਡਾਏ ਬਹਿ ਬਹਿ ਕੇ
ਕਦੇ ਰਾਹਾਂ ਵਿਚ ਖਲੋਈ ਕੁੜੇ–
ਮੇਰੇ ਦਿਲ ਵਿਚ...

ਅੱਖ ਖੱਬੀ ਫ਼ਰਕੀ ਜਾਵੇ
ਜਿੰਦ ਝੂਮ ਝੂਮ ਪਈ ਗਾਵੇ
ਰੱਬ ਕਰੇ ! ਓਹ ਛੇਤੀ ਆਵੇ
ਕਦੇ ਖਿੜ ਖਿੜ ਕੇ ਮੈਂ ਹੱਸ ਪਈ ਨੀ
ਕਦੀ ਫੁੱਟ ਫੁੱਟ ਕੇ ਮੈਂ ਰੋਈ ਕੁੜੇ–
ਮੇਰੇ ਦਿਲ ਵਿੱਚ ਵੱਸ ਗਿਆ ਕੋਈ ਕੁੜੇ

*

ਔਹੁ ਸ਼ੋਖ਼ ਹਵਾਵਾਂ ਆਈਆਂ
ਮੇਰਾ ਪਿਆਰ ਲਵੇ ਅੰਗੜਾਈਆਂ
ਆ ਬਹੁੜ ਬਿ-ਦਰਦੀ ਢੋਲਾ
ਮੇਰਾ ਪਿਆਰ ਲਵੇ ਅੰਗੜਾਈਆਂ

ਹੁਣ ਰੱਖਾਂ ਕਿਵੇਂ ਲੁਕੋ ਕੇ ?
ਮੈਥੋਂ ਹੰਝੂ ਜਾਣ ਨਾ ਰੋਕੇ
ਮੈਂ ਫਿਰਦੀ ਆਂ ਵਾਂਗ ਸ਼ੁਦਾਈਆਂ
ਆ ਬਹੁੜ ਬਿ-ਦਰਦੀ ਢੋਲਾ
ਮੇਰਾ ਪਿਆਰ ਲਵੇ...

ਇਹ ਜਿੰਦੜੀ ਰਹਿ ਰਹਿ ਡੋਲੇ
ਪਏ ਭਟਕਣ ਨੈਣ ਅਮੋਲ
ਅੱਜ ਰੀਝਾਂ ਮਰਨ ਤਿਹਾਈਆਂ
ਆ ਬਹੁੜ ਬਿ-ਦਰਦੀ ਢੋਲਾ
ਮੇਰਾ ਪਿਆਰ ਲਵੇ...

ਮੇਰੇ ਦਿਲ ਵਿਚ ਤੜਫ਼ਨ ਹਾੜ੍ਹੇ
ਮੈਨੂੰ ਸੇਕ ਹਿਜਰ ਦਾ ਸਾੜੇ
ਕਿਉਂ ਤੱਤੜੀ ਮਨੋਂ ਭੁਲਾਈਆਂ ?
ਆ ਬਹੁੜ ਬਿ-ਦਰਦੀ ਢੋਲਾ
ਮੇਰਾ ਪਿਆਰ ਲਵੇ ਅੰਗੜਾਈਆਂ

*

ਰੁੱਤ ਏ ਬਹਾਰ ਦੀ ਤੇ ਮਾਹੀ ਮੇਰੇ ਕੋਲ ਨੀ
ਮਿੱਸਰੀ ਦੇ ਵਾਂਗ ਜੀਹਦੇ ਮਿੱਠੇ ਮਿੱਠੇ ਬੋਲ ਨੀ

ਸਿਰ ਉੱਤੇ ਬਿੰਨਾਂ ਅਤੇ ਬਿੰਨੇ ਉੱਤੇ ਰੋਟੀਆਂ
ਘੁੰਡ ਚੋਂ ਬੁਲੌਣ ਪਈਆਂ ਅੱਖਾਂ ਹਰਨੋਟੀਆਂ
ਘੁੱਗੀਆਂ ਦਾ ਜੋੜਾ ਕਰੇ ਟਾਹਣੀ ਤੇ ਕਲੋਲ ਨੀ—
ਰੁੱਤ ਏ ਬਹਾਰ ਦੀ ਤੇ ਮਾਹੀ ਮੇਰੇ ਕੋਲ ਨੀ

ਅੱਗ ਉੱਤੇ ਹਾਂਡੀ ਵਿਚ ਗੰਦਲਾਂ ਦਾ ਸਾਗ ਏ
ਚੁੱਲ੍ਹੇ ਅਗੇ ਬੈਠਾ ਹੋਇਆ ਗੋਰੀ ਦਾ ਸੁਹਾਗ ਏ
ਪੱਲੇ ਪਾਇਆ ਮਾਪਿਆਂ ਨੇ ਮੋਤੀ ਅਨ-ਮੋਲ ਨੀ—
ਰੁੱਤ ਏ ਬਹਾਰ ਦੀ ਤੇ ਮਾਹੀ ਮੇਰੇ ਕੋਲ ਨੀ

ਸਹੁਰੇ ਗਈ ਨਿਨਾਣ ਤੇ ਹਵੇਲੀ ਗਈ ਸੱਸ ਵੇ
ਦਿਉਰਾ ਟੁੱਟ ਪੈਣਿਆਂ! ਨਾ ਏਦਾਂ ਪਿਆ ਹੱਸ ਵੇ
ਟੱਲ ਜਿੰਦੇ! ਏਤਾਂ ਨੂੰ ਉਡੀਕੇ ਤੇਰਾ ਢੋਲ ਨੀ—
ਰੁੱਤ ਏ ਬਹਾਰ ਦੀ ਤੇ ਮਾਹੀ ਮੇਰੇ ਕੋਲ ਨੀ
ਮਿੱਸਰੀ ਦੇ ਵਾਂਗ ਜੀਹਦੇ ਮਿੱਠੇ ਮਿੱਠੇ ਬੋਲ ਨੀ

ਹੱਸਦੀ ਤੇ ਗਾਂਵਦੀ ਔਹੁ
ਬਰਸਾਤ ਆ ਰਹੀ ਏ

ਚੰਨ ਮੂੰਹ ਲੁਕਾ ਰਿਹਾ ਏ
ਉਂਘਲਾ ਰਹੇ ਨੇ ਤਾਰੇ
ਧਰਤੀ ਦੀ ਜ਼ੁਲਫ਼ ਖੁੱਲ੍ਹ ਕੇ
ਔਹੁ ਛਾ ਰਹੀ ਏ ਸਾਰੇ
ਨਾਗਨ ਜਿਹੀ ਭਿਆਨਕ
ਅੱਜ ਰਾਤ ਆ ਰਹੀ ਏ-
ਬਰਸਾਤ ਆ ਰਹੀ ਏ

ਬੱਦਲਾਂ ਦੇ ਸਾਜ਼ ਅੰਦਰ
ਕੁਦਰਤ ਪਈ ਗੀਤ ਗਾਵੇ
ਆਸਾਂ ਦੀ ਪੀਂਘ ਉੱਤੇ
ਜ਼ਿੰਦਗੀ ਸ਼ਗਨ ਮਨਾਵੇ
ਚੜ੍ਹ ਕੇ ਤੇ ਹਉਕਿਆਂ ਦੀ
ਬਾਰਾਤ ਆ ਰਹੀ ਏ-
ਬਰਸਾਤ ਆ ਰਹੀ ਏ

ਚਾਵਾਂ ਦਾ ਖ਼ੂਨ ਪੀ ਕੇ
ਹੱਸ ਪਈ ਬਹਾਰ ਰਾਣੀ
ਮਾਹੀ ਦੇ ਬਾਝ ਰੱਬਾ
ਕਿਸ ਕੰਮ ਇਹ ਰੁੱਤ-ਸੁਹਾਣੀ ?
ਬ੍ਰਿਹਨ ਲਈ ਤਾਂ ਬਣ ਕੇ
ਆਫ਼ਾਤ ਆ ਰਹੀ ਏ-
ਬਰਸਾਤ ਆ ਰਹੀ ਏ

ਜਾਗ ਪਏ ਅਜ ਗੀਤ ਮੇਰੇ
ਹੁਣ ਗ਼ਮਾਂ ਦੀ ਸ਼ਾਮ ਅੰਦਰ
ਪੈਣ ਗੇ ਸਰਘੀ ਦੇ ਫੇਰੇ
ਜਾਗ ਪਏ ਅੱਜ ਗੀਤ ਮੇਰੇ

ਆਖ ਉਸ ਨੂੰ ਬੇ-ਵਫ਼ਾ-ਕਿਉਂ
ਖ਼ੁਦ ਕਰਾਂ ਦਾਅਵਾ ਵਫ਼ਾ ਦਾ ?
ਮੈਂ ਕਿਸੇ ਦੀ ਬੇ-ਬਸੀ ਨੂੰ
ਕਿਉਂ ਦਿਆਂ ਫ਼ਤਵਾ ਜਫ਼ਾ ਦਾ ?
ਬਾਲ ਕੇ ਜ਼ਖ਼ਮਾਂ ਦੇ ਦੀਵੇ
ਮੈਂ ਮਿਟਾਵਾਂ ਗਾ ਹਨੇਰੇ-
ਜਾਗ ਪਏ ਅਜ ਗੀਤ ਮੇਰੇ

ਰਾਹ ਵਿਖਾਵਾਂ ਹੋਰਨਾ ਨੂੰ,
ਖ਼ੁਦ ਬਣਾਂ ਇਨਸਾਨ ਕਿਉਂ ਨਾ ?
ਇਕ ਕਵੀ ਦੇ ਫ਼ਰਜ਼ ਦੀ ਅੱਜ,
ਮੈਂ ਕਰਾਂ ਪਹਿਚਾਨ ਕਿਉਂ ਨਾ ?
ਇਹ ਮੇਰੇ ਦਿਲ ਦੇ ਤਰਾਨੇ
ਗੂੰਜ ਉੱਠਣ ਗੇ ਚੁਫੇਰੇ-
ਜਾਗ ਪਏ ਅੱਜ ਗੀਤ ਮੇਰੇ

ਬੁਜ਼-ਦਿਲੀ ਨੂੰ ਪ੍ਰੀਤ ਕਹਿ ਕਹਿ
ਆਮ ਨੂੰ ਗੁਮਰਾਹ ਕਰਾਂ ਕਿਉਂ ?
ਜ਼ੱਰਿਆਂ ਦੀ ਕਦਰ ਭੁੱਲ ਕੇ
ਤਾਰਿਆਂ ਦੀ ਚਾਹ ਕਰਾਂ ਕਿਉਂ ?
ਜ਼ਿੰਦਗੀ ਲਈ ਜ਼ਿੰਦਗੀ ਦੇ
ਮੈਂ ਲਿਔਣੇਂ ਨੇ ਸਵੇਰੇ-
ਜਾਗ ਪਏ ਅੱਜ ਗੀਤ ਮੇਰੇ

## ਵਾਹ–ਮਿੱਠੀਏ ਯਾਦੇ ਯਾਰ ਦੀਏ

ਇਕ ਲਾਸ਼ 'ਚ ਜ਼ਿੰਦਗੀ ਭਰ ਦੇਵੇਂ
ਆ ਕੇ ਸਭ ਦੁੱਖੜੇ ਹਰ ਦੇਵੇਂ
ਮੈਨੂੰ ਜੀਉਂਣੇ ਜੋਗਾ ਕਰ ਦੇਵੇਂ
ਹੰਝੂਆਂ ਤੇ ਬੇੜੀ ਤਾਰ ਦੀਏ
ਵਾਹ–ਮਿੱਠੀਏ ਯਾਦੇ ਯਾਰ ਦੀਏ

ਜਦ ਠੁਮਕ ਠੁਮਕ ਕੇ ਆਵੇਂ ਤੂੰ
ਦੁਨੀਆਂ ਦੀ ਹੋਸ਼ ਭੁਲਾਵੇਂ ਤੂੰ
ਬਹਿ ਜ਼ਖ਼ਮਾਂ ਤੇ ਮੁਸਕਾਵੇਂ ਤੂੰ
ਨ੍ਹੇਰਾਂ ਵਿੱਚ ਨੂਰ ਖਿਲਾਰ ਦੀਏ
ਵਾਹ–ਮਿੱਠੀਏ ਯਾਦੇ ਯਾਰ ਦੀਏ

ਸੀਨੇ ਵਿੱਚ ਹਰਦਮ ਵੱਸਦੀ ਰਹਿ
ਮੈਨੂੰ ਹਾਲ ਕਿਸੇ ਦਾ ਦੱਸਦੀ ਰਹਿ
ਰੂਹ ਸਾਜ਼ ਤੇ ਤਾਰਾਂ ਕੱਸਦੀ ਰਹਿ
ਮੇਰੀ ਸੜਦੀ ਜਿੰਦੜੀ ਠਾਰ ਦੀਏ
ਵਾਹ–ਮਿੱਠੀਏ ਯਾਦੇ ਯਾਰ ਦੀਏ

❀

ਭਲਾ ਮੈਂ ਕਿਸ ਤਰ੍ਹਾਂ ਆਖਾਂ,
ਮੈਂ ਤੈਨੂੰ ਪਿਆਰ ਕਰਦਾ ਹਾਂ ?

ਤੇਰੀ ਇੱਕ ਪਿਆਰ-ਤੱਕਣੀ ਤੋਂ,
ਕੋਈ ਦਿਲ ਨੂੰ ਲੁਟਾ ਬੈਠਾ ।
ਸ਼ਮ੍ਹਾਂ ਦਾ ਹੋ ਗਿਆ ਹਾਸਾ,
ਪਤੰਗਾ ਪਰ ਜਲਾ ਬੈਠਾ ।
ਮੈਂ ਰੱਬ ਦੇ ਵਾਂਗ ਐ ਸਜਨੀ,
ਤੇਰਾ ਸਤਿਕਾਰ ਕਰਦਾ ਹਾਂ ।
ਭਲਾ ਮੈਂ ਕਿਸ ਤਰ੍ਹਾਂ ਆਖਾਂ,
ਮੈਂ ਤੈਨੂੰ...

ਮਿਲੇ ਦੀਦਾਰ ਚੋਂ ਮਸਤੀ,
ਵਿਛੋੜਾ ਜਾਨ ਨੂੰ ਖਾਵੇ ।
ਪੁਰਾਣੀ ਗੱਲ ਅਜ਼ਲਾਂ ਦੀ,
ਲਬਾਂ ਤੇ ਕਿਸ ਤਰ੍ਹਾਂ ਆਵੇ ?
ਮੈਂ ਹਰ ਜ਼ੱਰੇ ਚੋਂ ਤੇਰੇ ਰੂਪ ਨੂੰ,
ਸਾ-ਕਾਰ ਕਰਦਾ ਹਾਂ ।
ਭਲਾ ਮੈਂ ਕਿਸ ਤਰ੍ਹਾਂ ਆਖਾਂ,
ਮੈਂ ਤੈਨੂੰ...

ਤੇਰੇ ਹੀ ਵਾਸਤੇ ਇਹ ਜ਼ਿੰਦਗੀ,
ਕੁਰਬਾਨ ਕਰ ਜਾਵਾਂ ।
ਮੈਂ ਤੈਨੂੰ ਯਾਦ ਕਰਦਾ ਸਹਿਕਦਾ,
ਗੁਮ-ਨਾਮ ਮਰ ਜਾਵਾਂ ।
ਮੈਂ ਗੀਤਾਂ ਦੇ ਬਹਾਨੇ ਇਸ਼ਕ ਦਾ,
ਇਜ਼ਹਾਰ ਕਰਦਾ ਹਾਂ ।
ਭਲਾ ਮੈਂ ਕਿਸ ਤਰ੍ਹਾਂ ਆਖਾਂ,
ਮੈਂ ਤੈਨੂੰ ਪਿਆਰ ਕਰਦਾ ਹਾਂ ?

ਕੋਈ ਮਿਲਣ ਤੁਹਾਨੂੰ ਆਇਆ ਹੈ ।

ਨੈਣਾਂ ਵਿੱਚ ਪੀੜ ਪੁਰਾਣੀ ਏਂ ।
ਬੁੱਲ੍ਹਾਂ ਤੇ ਦਰਦ-ਕਹਾਣੀ ਏਂ ।
ਹੁਣ ਦੀਦ ਅੰਮ੍ਰਿਤ ਬਖ਼ਸ਼ ਦਿਓ,
ਉਹ ਅਜ਼ਲਾਂ ਤੋਂ ਤ੍ਰਿਹਾਇਆ ਹੈ ।
ਕੋਈ ਮਿਲਣ ਤੁਹਾਨੂੰ ਆਇਆ ਹੈ ।

ਤੁਸੀਂ ਜਿਸ ਨੂੰ ਚੇਤੇ ਕਰਦੇ ਹੋ ।
ਤੁਸੀਂ ਜਿਸ ਲਈ ਹਉਕੇ ਭਰਦੇ ਹੋ ।
ਅਜ ਇਸ਼ਕ ਹੁਸਨ ਦੇ ਦਰ ਉੱ-ਤੇ,
ਹੰਝੂਆਂ ਦੇ ਹਾਰ ਲਿਆਇਆ ਹੈ ।
ਕੋਈ ਮਿਲਣ ਤੁਹਾਨੂੰ ਆਇਆ ਹੈ ।

ਤਨ ਪਿੰਜਰੇ ਅੰਦਰ ਜਾਨ ਹੈ ਜੋ ।
ਰੂਹ ਵੀਨਾਂ ਅੰਦਰ ਤਾਨ ਹੈ ਜੋ ।
ਇਸ ਜੱਗ ਤੋਂ ਜਾਵਨ ਤੋਂ ਪਹਿਲਾਂ,
ਉਹਨੇ ਤੁਹਾਨੂੰ ਜ਼ਰਾ ਬੁਲਾਇਆ ਹੈ ।
ਕੋਈ ਮਿਲਣ ਤੁਹਾਨੂੰ ਆਇਆ ਹੈ ।

*

ਅਜ ਕਿਸੇ ਦੀ ਯਾਦ ਆਈ।
ਬਹੁਤ ਰੋਇਆ! ਬਹੁਤ ਰੋਇਆ!!

ਮੈਂ ਰਿਹਾ ਜਿਸ ਦਾ ਅਜ਼ਲ ਤੋਂ,
ਜੋ ਕਦੇ ਮੇਰਾ ਨਾ ਹੋਇਆ।

ਅਜ ਕਿਸੇ ਦੀ ਯਾਦ ਆਈ,

"ਭੁੱਲ ਨਾ ਜਾਣਾਂ ਅਸਾਂ ਨੂੰ,"
ਸੁਣ ਰਿਹਾ ਹਾਂ, ਬੋਲ ਮੁੜ ਮੁੜ।
ਛਲਕਦੇ ਹੋਏ ਨੈਂਣ ਲੈ ਕੇ,
ਆ ਰਿਹੈ ਕੋਈ ਕੋਲ ਮੁੜ ਮੁੜ।

ਸਮਝਿਆ ਜਿਸ ਨੂੰ ਮਲਾਹ,
ਬੇੜਾ ਉਹਨੇ ਡੁਬੋਇਆ।
ਅਜ ਕਿਸੇ ਦੀ ਯਾਦ ਆਈ,
ਬਹੁਤ ਰੋਇਆ! ਬਹੁਤ ਰੋਇਆ!!

"ਤਨ ਉਨ੍ਹਾਂ ਦਾ, ਮਨ ਤੁਸਾਂ ਦਾ,"
ਤੁਰ ਗਿਆ ਦੇ ਕੇ ਸਹਾਰਾ।
ਰੂਹ ਪੰਛੀ ਬਾਝ ਝੁਰ ਝੁਰ,
ਕਰ ਲਿਐ ਪਿੰਜਰਾ ਨਿਕਾਰਾ।

ਨਸ਼ਰ ਹੋਇਆ ਵੱਧ ਉਸ ਤੋਂ,
ਦਰਦ ਮੈਂ ਜਿੰਨਾਂ ਲੁਕੋਇਆ।
ਅਜ ਕਿਸੇ ਦੀ ਯਾਦ ਆਈ,
ਬਹੁਤ ਰੋਇਆ! ਬਹੁਤ ਰੋਇਆ!!

ਮੌਣ ਖੂਹ ਦੀ ਅੰਬ ਬੁੱਢਾ,
ਕਾਇਮ ਉਹ ਵੱਟਾਂ ਤੇ ਰਾਹ ਨੇ।
ਚੰਦ, ਸੂਰਜ, ਦਿਨ, ਤੇ ਰਾਤਾਂ,
ਉਹ ਨਹੀਂ ਪਰ ਸਭ ਗਵਾਹ ਨੇ।

ਓਸ ਦਾ ਹੋ ਕੇ 'ਉਪਾਸ਼ਕ'
ਨਾ ਮੈਂ ਜੀ ਸੱਕਿਆ, ਨਾ ਮੋਇਆ।
ਅਜ ਕਿਸੇ ਦੀ ਯਾਦ ਆਈ,
ਬਹੁਤ ਰੋਇਆ! ਬਹੁਤ ਰੋਇਆ!!

ਤਨ ਮਨ ਖਾਏ ਹੁਲਾਰੇ,
ਬੇਲੀਆ 'ਬਹੁੜੀਂ' ਵੇ ?
ਤੜਫ਼ਨ ਚਾਉ ਕੁਆਰੇ,
ਬੇਲੀਆ ਬਹੁੜੀਂ ਵੇ ?

ਤਾਰਿਆਂ ਦੇ ਨਾਲ ਪਾਵਾਂ ਬਾਤਾਂ।
ਸੁਫ਼ਨੇ ਬਾਲਣ ਕਾਲੀਆਂ ਰਾਤਾਂ,
ਵੱਢ-ਵੱਢ ਖਾਣ ਚੁਬਾਰੇ,
ਬੇਲੀਆ ਬਹੁੜੀਂ ਵੇ।
ਤਨ ਮਨ..

ਕੀਹਦੇ ਕੋਲ਼ੋਂ ਸੁਨੇਹੇ ਘੱਲਾਂ।
ਆਪਣੇ ਆਪ ਹੀ ਕਰ ਕਰ ਗੱਲਾਂ।
ਆਪੇ ਹੀ ਭਰਾਂ ਹੁੰਗਾਰੇ,
ਬੇਲੀਆ ਬਹੁੜੀਂ ਵੇ।
ਤਨ ਮਨ...

ਇਹ ਜੋਬਨ ਦਿਨ ਚਾਰ ਪ੍ਰਾਹੁਣਾਂ।
ਜਾ ਕੇ ਇਹਨੇ ਮੁੜ ਨਾ ਆਉਣਾ।
ਅੰਗ ਅੰਗ ਵਾਜਾਂ ਮਾਰੇ।
ਬੇਲੀਆ ਬਹੁੜੀਂ ਵੇ।
ਤਨ ਮਨ...

ਉਹ ਵਕਤ ਉਡੀਕ ਦਾ।
ਜਿਉਂ ਅੰਗਿਆਰਾਂ ਤੇ ਕੋਈ,
ਹੋਏ ਧਰੀਕਦਾ।

ਉਹ ਵੇਲਾ ਆਉਣ ਦਾ।
ਸੜਦੇ ਥੱਲ ਵਿਚ ਜੀਕੂੰ,
ਬੁੱਲਾ ਪੌਣ ਦਾ।

ਸਮਾਂ ਉਹ ਮੇਲ ਦਾ।
ਕਿਰਨਾਂ ਜੀਕਣ ਪੀਏ,
ਤੁਪਕਾ ਤੇਲ ਦਾ :

ਉਹ ਵਿਛੜਨ ਦਾ ਸਮਾਂ।
ਨੱਸਦਾ ਜਾਵੇ ਪਾਂਧੀ,
ਉਡਦੀ ਜਾਏ ਛਾਂ।

ਉਹ ਯਾਦ ਮਿਲਾਪ ਦੀ।
ਮਾਰੀ ਹੋਵੇ ਧਰਤੀ ਜਿਵੇਂ,
ਸਰਾਪ ਦੀ।

ਦਿਲ ਅੱਖੀਆਂ ਨੇ ਫੱਟ ਸੁਟਿਆ ।
ਤੈੜੀ ਦੁਨੀਆਂ ਨੇ,
ਸਾਡੇ ਇਸ਼ਕ ਨੂੰ ਛੱਟ ਸੁਟਿਆ ।

ਬ੍ਰਿਹੋਂ ਨੇ ਮਨ ਡਸਿਆ ।
ਸਾਡੀ ਨਗਰੀ ਵਿਚ,
ਕੋਈ ਛਲੀਆ ਆ ਵਸਿਆ ।

ਸਾਡਾ ਦਰਦ ਵੰਡਾ ਜਾਣਾਂ ।
ਯਾਦਾਂ ਦੀਆਂ ਗਲੀਆਂ ਵਿਚ,
ਕਦੇ ਭੁਲ ਕੇ ਆ ਜਾਣਾਂ ।

ਤੈਨੂੰ ਤਾਂਘ ਝੁਲਾਂਦੀ ਏ ।
ਪੀੜ ਵਿਛੋੜੇ ਦੀ,
ਚੰਨਾਂ ਵਧਦੀ ਜਾਂਦੀ ਏ ।

ਸਾਵਨ ਦੀ ਭੂਰ ਕੁੜੇ ।
ਜਦ ਤੈਨੂੰ ਯਾਦ ਕਰਾਂ,
ਆਵੇ ਜਿੰਦ ਨੂੰ ਸਰੂਰ ਕੁੜੇ ।

*

ਆਵੋ ਦੁਨੀਆਂ ਭਰ ਦੇ ਲੋਕੋ,
ਗਾਈਏ ਗੀਤ ਪਿਆਰਾਂ ਦੇ।
ਰਸ਼ੀਆ, ਯੋਰਪ, ਚੀਨ ਤੇ ਤਿਬੱਤ,
ਅਰਬ ਵੀ ਹਸਦਾ ਆਇਆ ਏ।
ਸੱਕੇ ਭਰਾ ਧਰਤੀ ਦੇ ਜਾਏ,
ਨਾ ਕੋਈ ਅਜ ਪਰਾਇਆ ਏ।
ਉਸ ਆਕਾਸ਼ ਦੀ ਛਤਰੀ ਥੱਲੇ,
ਚਹਿਕਣ ਹਾਸੇ ਯਾਰਾਂ ਦੇ।
ਆਵੋ ਦੁਨੀਆਂ ਭਰ ਦੇ ਲੋਕੋ,
ਗਾਈਏ...

ਗਲ ਕਰੋ ਕੋਈ ਮਿਲ ਬੈਠਣ ਦੀ,
ਆਖ ਦਿਉ ਜੰਗਬਾਜ਼ਾਂ ਨੂੰ।
ਜ਼ਿੰਦਗੀ ਦਾ ਕੋਈ ਨਗਮਾ ਛੋਈਏ,
ਛੇੜ ਦਿਲਾਂ ਦਿਆਂ ਸਾਜ਼ਾਂ ਨੂੰ।
ਪਤ-ਝੜ ਪਈ ਮੁਸਕਾਨਾਂ ਵੰਡੇ,
ਫੁੱਲ ਬਣਨ ਅੰਗਿਆਰਾਂ ਦੇ।
ਆਵੋ ਦੁਨੀਆਂ ਭਰ ਦੇ ਲੋਕੋ,
ਛੋਈਏ...

ਮਸਜਦ ਅੰਦਰ ਹੋਏ ਆਰਤੀ,
ਦੇਵੇ ਬਾਂਗ ਸ਼ਿਵਾਲਾ ਅਜ।
ਗਿਰਜੇ ਚੋਂ ਗੁਰਬਾਣੀ ਗੂੰਜੇ,
ਐਸਾ ਸਮਾਂ ਨਿਰਾਲਾ ਅਜ।
ਯਾਦਾਂ ਦੇ ਗਲ ਯਾਦਾਂ ਲਗੱਣ,
ਮੁੱਕਣ ਦਿਨ ਇਕਰਾਰਾਂ ਦੇ।
ਆਵੋ ਦੁਨੀਆਂ ਭਰ ਦੇ ਲੋਕੋ,
ਗਾਈਏ ਗੀਤ ਪਿਆਰਾਂ ਦੇ।

ਪ੍ਰੀਤਾਂ ਦੇ ਅਲਮ ਬਰਦਾਰ ਅਸੀਂ ।
ਹਾਂ ਅਮਨ ਦੇ ਪਹਿਰੇਦਾਰ ਅਸੀਂ ।

ਅਜ਼ਲਾਂ ਤੋਂ ਕੌਸਰ, ਅੰਮ੍ਰਿਤ ਦੀ, ਇਕ ਸਾਂਝੀ ਅਮਰ-ਕਹਾਣੀ ਏ ।
'ਗੰਗਾ' ਤੇ 'ਵਾਲੱਗਾ' 'ਦਜਲਾ' ਦਾ, ਅਸਾਂ ਸਭਨਾਂ ਪੀਤਾ ਪਾਣੀ ਏ ।
ਸਦੀਆਂ ਤੋਂ ਭੁਲੇ ਭਟਕੇ ਰਹੇ, ਅਜ ਅਪਣੀ ਕੀਮਤ ਜਾਣੀ ਏ ।

ਹਰ ਚਿਹਰੇ ਦਾ, ਹਰ ਜ਼ਿੰਦੜੀ ਦਾ,
ਕਰਦੇ ਹਾਂ ਹੁਣ ਸਤਿਕਾਰ ਅਸੀਂ ।
ਹਾਂ ਅਮਨ ਦੇ ਪਹਿਰੇਦਾਰ ਅਸੀਂ ।

ਅਸੀਂ ਰਲ ਕੇ 'ਰਾਮ' 'ਮੁਹੰਮਦ' ਦੀ, ਉਲਫਤ ਦਾ ਨਗ਼ਮਾ ਗਾਵਾਂ ਗੇ ।
'ਗੁਰੂ ਨਾਨਕ ਦੇਵ' ਤੇ 'ਈਸਾ' ਦਾ, ਘਰ ਘਰ ਪੈਗ਼ਾਮ ਪੁਚਾਵਾਂ ਗੇ ।
ਧਰਤੀ ਦੇ ਕੋਨੇ ਕੋਨੇ ਤੇ, ਅਸੀਂ ਸਾਂਝ ਦਾ ਭੰਗੜਾ ਪਾਵਾਂ ਗੇ ।

ਕੋਈ ਲੱਖ ਭੜਕਾਵੇ ਹੋਣਾ ਨਹੀਂ,
ਨਫਰਤ ਦੇ ਕਦੀ ਸ਼ਿਕਾਰ ਅਸੀਂ ।
ਹਾਂ ਅਮਨ ਦੇ ਪਹਿਰੇਦਾਰ ਅਸੀਂ ।

ਅਸੀਂ ਮੋਮਨ ਹਿੰਦੂ ਬਾਦ 'ਚ ਹਾਂ, ਪਰ ਪਹਿਲੋਂ ਹਾਂ ਇਨਸਾਨ ਅਸੀਂ ।
ਛੰਨਾਂ ਤੇ ਮਹਿਲਾਂ ਤੋਂ ਵੱਖਰਾ, ਚਾਹੁੰਦੇ ਹਾਂ ਨਵਾਂ-ਜਹਾਨ ਅਸੀਂ ।
ਜਨਮਾਂ ਤੋਂ ਮੁਰਦੇ ਦਿਲਾਂ ਅੰਦਰ, ਭਰਨੇ ਨੇ ਨਵੇਂ ਅਰਮਾਨ ਅਸੀਂ ।

ਸਜਨਾਂ ਦੇ ਅਸੀਂ 'ਉਪਾਸ਼ਕ' ਹਾਂ,
ਕਰਦੇ ਹਾਂ ਸਭ ਨੂੰ ਪਿਆਰ ਅਸੀਂ ।

*

ਮੌਤ ਦੇ ਖੂਹੇ ਤੇ ਜੀਵਨ ਅਰਜ਼-ਮੰਦ,
ਸੁੱਟ ਅੜੀਏ, ਆਸ ਦੀ ਤੂੰਹੀਓਂ ਕਮੰਦ।

ਬਣ ਗਿਐ ਵੈਰੀ ਮੇਰਾ ਸਾਦਾ ਸੁਭਾ,
ਮੱਚ ਏਥੇ ਕੌਣ ਕਰਦਾ ਹੈ ਪਸੰਦ ?

ਸਾਥੀਆ ! ਤੂੰਹੀਓਂ ਈਂ ਜੇ ਬੇ-ਗਰਜ਼ ਹੈਂ,
ਜੱਗ ਤੇ ਕੋਈ ਨਹੀਂ ਫਿਰ ਗਰਜ਼-ਮੰਦ।

ਲੱਭਦੀ ਲੱਭਿਆਂ ਵਫ਼ਾ ਨਾ ਕਮਲਿਆ,
ਕਿਸਮਤਾਂ ਦੇ ਨਾਲ ਮਿਲਦੇ ਦਰਦ-ਮੰਦ।

ਮੂੜ੍ਹ ਮਿੱਤਰਾਂ ਤੋਂ ਬੁਰਾ ਕੇ ਜਾਨ ਮੈਂ,
ਭਾਲਦਾ ਫਿਰਦਾ ਹਾਂ ਦੁਸ਼ਮਨ ਅਕਲ-ਮੰਦ।

ਤੂੰ ਕੀ ਜਾਣੇ ਸਾਰ ਓ ਪ੍ਰਵਾਨਿਆਂ,
ਹੌਲੀ ਹੌਲੀ ਸੜਨ ਵਿਚ ਹੈ ਜੋ ਅਨੰਦ।

ਲੱਖਾਂ ਹੀ ਸ਼ਾਇਰ, ਮੁਸੱਵਰ ਮਰ ਗਏ,
ਹੁਸਨ ਤੇਰਾ ਹੋ ਨਾ ਸੱਕਿਆ ਕਲਮ-ਬੰਦ।

ਆਲਮਾਂ ! ਨਾ-ਕਦਰੀਆਂ ਤੇ ਝੂਰ ਨਾ,
ਹਿੰਮਤਾਂ ਦੇ ਨਾਲ ਹੁੰਦੇ ਸਿਰ-ਬੁਲੰਦ।

ਰਹਿਬਰਾ ! ਹੁਣ ਬਾਹਲੀਆਂ ਗੱਲਾਂ ਦੀ ਥਾਂ,
ਆਪਣਾ ਇਖ਼ਲਾਕ ਵੀ ਕਰ ਸਿਹਤ-ਮੰਦ।

❀

ਇਹ ਗ਼ਮੀ ਨਾ ਮਹਿਫਲ 'ਚ ਗਾ ਉੱਠੇ, ਉਹ ਖ਼ੁਸ਼ੀ ਨਾ ਅੱਥਰੂ ਵਗਾ ਦਏ !
ਕਿਤੇ ਰੀਝ ਨਾ ਕੁਈ ਵਿਲਕ ਪਵੇ, ਨਾ ਜ਼ਖ਼ਮ ਕੋਈ ਮੁਸਕਰਾ ਦਏ !

ਮੈਂ ਲੁਕਾ ਕੇ ਹਿੱਕ 'ਚ ਹਜ਼ਾਰ ਗ਼ਮ, ਪਿਆ ਗੀਤ ਗਾਉਂਦਾ ਹਾਂ ਪਿਆਰ ਦੇ,
ਇਹ ਸ਼ਕਲ ਨਾ ਕਿਧਰੇ ਜਹਾਨ ਨੂੰ, ਮੇਰੀ ਆਪ-ਬੀਤੀ ਸੁਣਾ ਦਏ !

ਉਹ ਹੈ ਬੇ-ਗ਼ਰਜ਼, ਇਹ ਹੈ ਖ਼ੁਦ-ਗ਼ਰਜ਼, ਤੇਰੀ ਸਮਝ ਦੇ ਹੀ ਇਹ ਅਕਸ ਨੇ,
ਕੋਈ ਲਿਆ ਕੇ ਸ਼ੀਸ਼ਾ ਜ਼ਮੀਰ ਦਾ, ਤੈਨੂੰ ਤੇਰਾ ਮੂੰਹ ਨਾ ਵਿਖਾ ਦਏ !

ਇਹ ਬੇ-ਬਾਕ ਨਜ਼ਰਾਂ, ਇਹ ਸ਼ੋਖੀਆਂ, ਇਹ ਖ਼ਾਮੋਸ਼ੀਆਂ, ਇਹ ਉਦਾਸੀਆਂ,
ਤੇਰੀ ਮੁਸਕੁਰਾਹਟ ਦਾ ਰਾਜ਼ ਇਹ, ਨਾ ਕਿਸੇ ਦੀ ਜੰਨਤ ਜਲਾ ਦਏ !

ਉਹ ਕਿਸੇ ਦੇ ਮਨ ਦੀ ਏ ਰੌਸ਼ਨੀ, ਇਹ ਕਿਸੇ ਦੀ ਆਸ ਦਾ ਖ਼ੂਨ ਹੈ,
ਕਿਸੇ ਦਿਲ ਜਲੇ ਦੀ ਹੀ ਆਹ ਕੋਈ, ਇਹ ਸ਼ਮ੍ਹਾਂ ਨਾ ਕਿਧਰੇ ਬੁਝਾ ਦਏ !

ਤੇਰੇ ਅਮਲ ਸਭ ਨੇ ਬਹਿਰੂਪੀਏ, ਤੇ ਇਹ ਪਾਰਸਾਈਆਂ ਨੇ ਹਿਚਕੀਆਂ,
ਤੇਰਾ ਦਿਲ ਨਾ ਕਿਧਰੇ ਗੁਨਾਹ ਤੇਰੇ, ਤੇਰੇ ਕੋਲ ਬਹਿ ਕੇ ਗਿਣਾ ਦਏ !

ਮੇਰਾ ਖ਼ਾਬ ਜ਼ੁਲਫ਼ਾਂ ਦੀ ਰਾਤ ਚੋਂ, ਪਿਆ ਕਿਰਨ ਜ਼ਿੰਦਗੀ ਦੀ ਭਾਲਦੈ !
ਲਵੋ ਰੋਕ ਉਸ ਦੇ ਖ਼ਿਆਲ ਨੂੰ, ਮੇਰੀ ਹਵਸ ਮੁੜ ਨਾ ਜਗਾ ਦਏ !

ਉਹ ਘੜੀ ਹੈ ਕਿੰਨੀਂ ਹਸੀਨ ਜਦ, ਹੈ ਸ਼ੈਤਾਨ ਰਹਿ ਰਹਿ ਕੇ ਸੋਚਦਾ,
ਕਿ ਉਮਰ ਦੇ ਚਿਹਰੇ ਤੋਂ ਆਣ ਕੇ, ਨਾ ਨਕਾਬ ਕੋਈ ਹਟਾ ਦਏ !

ਜਿਨ੍ਹੇ ਲੂਹ ਕੇ ਖ਼ੁਸ਼ੀਆਂ ਦਾ ਉਹ ਚਮਨ, ਮੈਨੂੰ ਬਖ਼ਸ਼ੀਆਂ ਨੇ ਇਹ ਤਲਖ਼ੀਆਂ,
ਮੇਰਾ ਸ਼ੌਕ ਨਾ ਮੇਰੀ ਮੌਤ ਨੂੰ, ਕਿਤੇ ਯਾਦ ਉਸ ਦੀ ਕਰਾ ਦਏ !

ਹਾਲ ਅੱਖੀਆਂ ਤੋਂ ਦਿਲ ਦਾ ਸੁਣਾਇਆ ਨਾ ਗਿਆ !
ਅਜ ਆਪਣਾ ਹੀ ਗੀਤ ਸਾਥੋਂ ਗਾਇਆ ਨਾ ਗਿਆ !

ਬਹਿ ਕੇ ਸ਼ੋਰ ਦੇ ਜਨਾਜ਼ੇ ਉਤੇ ਮੌਤ ਹੱਸ ਪਈ,
ਫੇਤ ਜ਼ਿੰਦਗੀ ਤੋਂ ਜ਼ਿੰਦਗੀ ਦਾ ਪਾਇਆ ਨਾ ਗਿਆ !

ਅੱਗੇ ਪੱਥਰਾਂ ਦੇ ਫੁੱਟ ਫੁੱਟ ਹੋਈ ਬੇ-ਬਸੀ,
ਦਿਲ ਡਾਢਿਆਂ ਨੂੰ ਚੀਰ ਕੇ ਵਿਖਾਇਆ ਨਾ ਗਿਆ !

ਲੱਖਾਂ ਬਿਜਲੀਆਂ ਨੇ ਬਾਗ਼ ਵਿੱਚ ਪਾਈ ਕਿੱਕਲੀ,
ਇਕ ਨਿੱਕਾ ਜਿਹਾ ਆਲ੍ਹਣਾਂ ਜਲਾਇਆ ਨਾ ਗਿਆ !

ਲੈ ਕੇ ਜੱਫੀ 'ਚ ਫਰੇਬ ਨੂੰ ਯਕੀਨ ਬੋਲਿਆ,
ਤੁਸੀਂ ਭੁੱਲ ਗਏ–ਅਸਾਂ ਤੋਂ ਭੁਲਾਇਆ ਨਾ ਗਿਆ !

ਜਿਨ੍ਹਾਂ ਜ਼ਿੰਦਗੀ ਚੋਂ ਸਾਰੀ ਹੀ ਮਿਠਾਸ ਪੀ ਲਈ,
ਘੁੱਟ ਜ਼ਹਿਰ ਦਾ ਵੀ ਉਨ੍ਹਾਂ ਤੋਂ ਪਿਲਾਇਆ ਨਾ ਗਿਆ !

ਤੁਸੀਂ ਸਾਡਿਆਂ ਸੁਆਸਾਂ ਵਿੱਚ ਰਹੇ ਵੱਸਦੇ,
ਸਾਥੋਂ ਤੁਹਾਡਿਆਂ ਖ਼ਿਆਲਾਂ 'ਚ ਵੀ ਆਇਆ ਨਾ ਗਿਆ !

ਰਹੇ ਜ਼ੁਲਫਾਂ ਦੀ ਰਾਤ ਵਿਚ ਤਾਰੇ ਟੰਗਦੇ,
ਦੀਵਾ ਘਰ ਦੇ ਹਨੇਰੇ 'ਚ ਜਗਾਇਆ ਨਾ ਗਿਆ !

ਸਦਾ ਉਨ੍ਹਾਂ ਦੇ ਤਸੱਵਰਾਂ ਨੂੰ ਵਾਜਾਂ ਮਾਰੀਆਂ,
ਪਰ ਆਪਣੇ ਹੀ ਆਪ ਨੂੰ ਬੁਲਾਇਆ ਨਾ ਗਿਆ !

ਤੈਨੂੰ ਦਿਲੋਂ ਭੁਲਾਣ ਦੀ ਕੋਸ਼ਿਸ਼ ਕਰਾਂ ਗਾ ਮੈਂ,
ਮਹੁਰਾ ਗ਼ਮਾਂ ਦਾ ਖਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਪਾਏ ਨੇ ਬਹੁਤ ਵੈਣ ਤਸੱਵਰ ਦੀ ਗੋਦ ਵਿਚ,
ਜ਼ਿੰਦਗੀ ਦੇ ਗੀਤ ਗਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਮੇਰੀ ਤਾਂ ਖ਼ੈਰ ! ਪਰ ਤੇਰੀ ਇੱਜ਼ਤ ਦਾ ਪਾਸ ਹੈ,
ਮਹਿਫਲ 'ਚ ਮੁਸਕਰਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਬਣ ਕੇ ਯਤੀਮ ਰੁਲਨ ਕਿਉਂ ਖ਼ਿਆਲਾਂ ਦੇ ਕਾਫ਼ਿਲੇ ?
ਆਹਾਂ 'ਚ ਜਾਨ ਪਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਭਟਕੇ ਨਾ ਮੁਹੱਬਤ ਕਿਤੇ ਜ਼ੁਲਫ਼ਾਂ ਦੀ ਰਾਤ ਵਿਚ,
ਦੀਵੇ ਨਵੇਂ ਜਗਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਲੈਣਾਂ ਏਂ ਭਲਾ ਕੀ ਤੇਰੇ ਖ਼ਿਆਲੀ-ਸਵਰਗ ਚੋਂ,
ਧਰਤੀ ਨੂੰ ਜਗ-ਮਗਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਜੀਉਂਦਾ ਰਹੇਂ ਜਹਾਨ ਤੇ ਖ਼ਾਬਾਂ ਦੇ ਮਾਲਕਾ,
ਦੁਨੀਆਂ ਕਿਤੇ ਵਸਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਗਾਵੋ ! ਉਮਰ ਦੀ ਸ਼ਾਖ਼ ਤੇ ਯਾਦਾਂ ਦੇ ਪੰਛੀਓ,
ਹੁਣ ਸੁਰ 'ਚ ਸੁਰ ਮਿਲਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

ਫੁੱਲਾਂ ਅਤੇ ਕੰਡਿਆਂ ਦਾ 'ਉਪਾਸ਼ਕ' ਹਾਂ ਦਿਲੋਂ ਮੈਂ,
ਜ਼ਖਮਾਂ ਤੇ ਮਲ੍ਹਮ ਲਾਣ ਦੀ ਕੋਸ਼ਿਸ਼ ਕਰਾਂ ਗਾ ਮੈਂ ।

*

ਜਿੱਤਣਾਂ ਕੀ ਏ ਯਾਰ ਜੇ ਤੱਕਿਆ ਹਰ ਕੇ ਨਾ,
ਲੰਘਣਾਂ ਕੀ ਏ ਪਾਰ ਜੇ ਤੱਕਿਆ ਤਰ ਕੇ ਨਾ ।

ਸਰਘੀ ਜਹੀ ਨੁਹਾਰ ਤੇ ਪੇਂਏ ਪਲਕਾਂ ਦੇ,
ਬੱਦਲੀ ਦਾ ਨਹੀਂ ਘੁੰਡ ਕਿ ਜਿਹੜਾ ਸਰਕੇ ਨਾ ।

ਯਾਦ ਕਰੇ ਕੋਈ ਕਿਤੇ ਛਿੜੇ ਝਰਨਾਟ ਕਿਤੇ,
ਪੱਥਰ ਦੀ ਨਹੀਂ ਅੱਖ ਕਿ ਜਿਹੜੀ ਫ਼ਰਕੇ ਨਾ ।

ਪਿਆਰ ਬਣਾ ਦਏ ਕਾਇਰ ਖ਼ਿਫ਼ਲੂ ਸ਼ੇਰਾਂ ਨੂੰ,
ਅੰਬਰ ਨਹੀਂ ਇਨਸਾਨ ਕਿ ਜਿਹੜਾ ਯਰਕੇ ਨਾ ।

ਹੰਝੂਆਂ ਦੀ ਬਰਸਾਤ ਤੇ ਸਾਗਰ ਦਰਦਾਂ ਦਾ,
ਹੰਸ ਨਹੀਂ ਏਂ ਹਿਰਦਾ ਜਿਹੜਾ ਗ਼ਰਕੇ ਨਾ ।

ਜਾ ਕੇ ਦਿਲ ਦਾ ਸਾਜ਼ ਹਵਾਏ ਛੇੜ ਜ਼ਰਾ,
ਮੂਰਤ ਦਾ ਨਹੀਂ ਪੱਬ ਕਿ ਜਿਹੜਾ ਥਰਕੇ ਨਾ ।

ਤਪਦੇ ਥਲ ਤੇ ਸਾਇਆ ਜੀਕਣ ਪੰਛੀ ਦਾ,
ਮੇਲ ਉਹ ਕੀ ਜੇ ਤੱਕਿਆ ਵੀ ਰੂਹ ਭਰ ਕੇ ਨਾ ।

ਦਿਲ ਚੋਂ ਜਿਹਦੀ ਮੈਂ ਯਾਦ ਭੁਲਾਈ ਹਜ਼ਾਰ ਬਾਰ।
ਮੁੜ ਮੁੜ ਕੇ ਯਾਦ ਓਸ ਦੀ ਆਈ ਹਜ਼ਾਰ ਬਾਰ।

ਦੇਂਦਾ ਰਿਹਾਂ ਮੈਂ ਖ਼ਾਬ ਤੇ ਖਾਂਦਾ ਰਿਹਾਂ ਫਰੇਬ,
ਹਰ ਥਾਂ ਮੈਂ ਆਪਣੀ ਮੌਤ ਬੁਲਾਈ ਹਜ਼ਾਰ ਬਾਰ।

ਲੈ ਲੈ ਕੇ ਨਾਉਂ ਓਸ ਦਾ ਉਹਦੇ ਖ਼ਿਆਲ ਨੂੰ,
ਆਪਣੀ ਮੈਂ ਦਾਸਤਾਨ ਸੁਣਾਈ ਹਜ਼ਾਰ ਬਾਰ।

ਫੜ ਕੇ ਮੇਰੇ ਨਸੀਬ ਨੇ ਕਾਸਾ ਉਮੀਦ ਦਾ,
ਦਰ ਤੇ ਕਿਸੇ ਦੇ ਅਲਖ ਜਗਾਈ ਹਜ਼ਾਰ ਬਾਰ।

ਤੱਕ ਤੱਕ ਕੇ ਹਾਲ ਪਿਆਰ ਦਾ ਝੁਰਦੀ ਰਹੀ ਜ਼ਮੀਰ,
ਅਰਥੀ ਮੈਂ ਆਪਣੀ ਆਪ ਸਜਾਈ ਹਜ਼ਾਰ ਬਾਰ।

ਸੁਰ ਕਰ ਕੇ ਮੇਰੇ ਸ਼ੌਕ ਨੇ ਮਨ ਦੀ ਰੁਬਾਬ ਨੂੰ,
ਰਹਿ ਰਹਿ ਕੇ ਉਹਦੀ ਰਾਗਨੀ ਗਾਈ ਹਜ਼ਾਰ ਬਾਰ।

ਖਾਂਦੀ ਰਹੀ ਏ ਠੋਹਕਰਾਂ ਜੰਨਤ ਯਕੀਨ ਦੀ,
ਢਾਈ ਹਜ਼ਾਰ ਬਾਰ ਬਣਾਈ ਹਜ਼ਾਰ ਬਾਰ।

*

ਦਿਲਬਰ ਹਾਂ ਅਸੀਂ ਕੁੱਲ ਆਲਮ ਹੈ ਦਿਲਦਾਰ ਮੁਹੱਬਤ ਕਰਦੇ ਹਾਂ ।
ਹਰ ਦੋਸਤ ਨੂੰ ਹਰ ਦੁਸ਼ਮਨ ਨੂੰ ਇਕ-ਸਾਰ ਮੁਹੱਬਤ ਕਰਦੇ ਹਾਂ ।

ਉਹ ਕਹਿੰਦੇ ਨੇ ਮਰ-ਮਿਟ ਜਾਵੇਂ ਆਂਹਦੇ ਹਾਂ ਅਸੀਂ ਜੁੱਗ ਜੁੱਗ ਜੀਵੇ,
ਇਕ ਵਾਰ ਜੇ ਨਫ਼ਰਤ ਕਰਦੇ ਨੇ ਸੌ ਵਾਰ ਮੁਹੱਬਤ ਕਰਦੇ ਹਾਂ ।

ਦੁੱਖ ਦਰਦ ਅਸਾਂ ਦੇ ਸਾਂਝੇ ਨੇ ਸਾਂਝੇ ਹਨ ਮਸਲੇ ਜ਼ਿੰਦਗੀ ਦੇ,
ਓਹਨਾਂ ਦੇ ਭਾਣੇ ਜਿਕੂੰ ਕਿ ਅਸੀਂ ਬੇ-ਕਾਰ ਮੁਹੱਬਤ ਕਰਦੇ ਹਾਂ ।

ਉਹ ਸੁੱਟ ਕੇ ਹਾਸੇ ਅਕਲਾਂ ਦੇ ਅਜ ਲੂਹਣਾਂ ਚਾਹੁਣ ਬਹਾਰਾਂ ਨੂੰ,
ਹਰ ਡਾਲੀ ਪੰਛੀ ਫੁੱਲ ਆਖੇ ਸਰਕਾਰ ਮੁਹੱਬਤ ਕਰਦੇ ਹਾਂ ।

ਅਸੀਂ ਕਹੀਏ ਬੈਠੇ ਪਲਕਾਂ ਤੇ, ਰਾਹ ਦੱਸਦੇ ਨੇ ਉਹ ਮੜ੍ਹੀਆਂ ਦਾ,
ਫ਼ਿਤਰਤ ਹੈ ਮੁਹੱਬਤ ਫ਼ਿਤਰਤ ਤੋਂ ਲਾਚਾਰ ਮੁਹੱਬਤ ਕਰਦੇ ਹਾਂ ।

ਧਰਤੀ ਤੇ ਮਖ਼ਮਲ ਸੱਧਰਾਂ ਦੀ ਕਿਰਨਾਂ ਦੀਆਂ ਪਰੀਆਂ ਨਾਚ ਕਰਨ,
ਅਜ਼ਲਾਂ ਤੋਂ ਅਸੀਂ ਹਾਂ ਜ਼ਿੰਦਗੀ ਦੇ ਮੈ-ਖ਼ਾਰ ਮੁਹੱਬਤ ਕਰਦੇ ਹਾਂ ।

ਚੰਨ, ਤਾਰੇ ਸੁਪਨਿਆਂ ਦੇ ਬਦਲੇ ਹਮ-ਰਾਜ਼ ਅਸਾਡੇ ਬਣ ਬੈਠੇ,
ਗੁਲਸ਼ਨ ਵਿਚ ਇਕ ਹਨ ਕਲੀਆਂ ਤੇ ਅੰਗਿਆਰ ਮੁਹੱਬਤ ਕਰਦੇ ਹਾਂ ।

ਹਰ ਪਾਸੇ ਨਜ਼ਰਾਂ ਨੂੰ ਦਿੱਸਦੀ ਅੱਜ ਦੁਨੀਆਂ ਮਹਿਫ਼ਲ ਸੱਜਣਾਂ ਦੀ,
ਕੋਈ ਗ਼ੈਰ ਨਹੀਂ ਸਭ ਆਪਣਾ ਹੈ, ਪਰਿਵਾਰ ਮੁਹੱਬਤ ਕਰਦੇ ਹਾਂ ।

ਇਹ ਸ਼ੋਖ਼ ਬਿਜਲੀਆਂ ਰਹਿਣ ਦਿਓ ਸਾਨੂੰ ਆਪਣਾ ਸਵਰਗ ਬਨਾਣ ਦਿਓ,
ਅੱਜ ਆਪਣੇ ਸਾਹਾਂ ਦੀ ਧੜਕਨ ਅਨੁਸਾਰ ਮੁਹੱਬਤ ਕਰਦੇ ਹਾਂ ।

ਈਸਾਈ, ਮੋਮਨ, ਸਿੱਖ, ਹਿੰਦੂ, ਇਖ਼ਲਾਕ ਅਸਾਂ ਦਾ ਹੈ ਮਜ਼ਹਬ,
ਸਭ ਸਾਡੇ ਹਨ ਅਸੀਂ ਸਭ ਦੇ ਹਾਂ ਗ਼ਮ-ਖ਼ਾਰ ਮੁਹੱਬਤ ਕਰਦੇ ਹਾਂ ।

ਬੱਦਲਾਂ ਦੇ ਸੁਨੇਹੇ ਆਉਂਦੇ ਨੇ, ਪੌਣਾਂ 'ਚ ਸੁਗੰਧੀਆਂ ਘੁਲ ਰਹੀਆਂ,
ਹਰ ਦਿਲ ਨੂੰ 'ਉਪਾਸ਼ਕ' ਦਿਲ ਆਖੇ, ਆ ਯਾਰ ਮੁਹੱਬਤ ਕਰਦੇ ਹਾਂ ।

*

ਮੇਰੀ ਜ਼ਾਤ ਤੇ ਇਹ ਤੇਰੀ ਹੋਵੇ ਗੀ ਮਿਹਰਬਾਨੀ।
ਮੇਰਾ ਸਾਂਭ ਲੈ ਬੁਢਾਪਾ ਮੇਰੀ ਮੋੜ ਦੇ ਜਵਾਨੀ।

ਸਾਹਾਂ ਦਾ ਸਾਜ਼ ਖੋਹ ਲੈ ਉਹਦੀ ਯਾਦ ਰਹਿਣ ਦੇਵੀਂ,
ਮੈਨੂੰ ਜਾਨ ਤੋਂ ਪਿਆਰੀ ਮੇਰੇ ਯਾਰ ਦੀ ਨਿਸ਼ਾਨੀ।

ਪਲਕਾਂ ਤੇ ਹਨ ਬਹਾਰਾਂ ਪੈਰਾਂ 'ਚ ਠੁਮਰੀਆਂ ਨੇ,
ਇਹ ਹੈ ਦਾਸਤਾਨ ਉਸ ਦੀ ਮੇਰੀ ਕਲਮ ਦੀ ਜ਼ਬਾਨੀ।

ਬਣ ਕੇ ਉਹ[illegible] ਤਸੱਵਰ ਮੌਤੇ ਤੂੰ ਫੇਰ ਆਵੀਂ,
ਮੇਰੀ ਜਾਨ ਜਾਣ ਵੇਲੇ, ਕੁਝ ਹੋ ਜਾਏ ਆਸਾਨੀ।

ਬਿਜਲੀ ਗਿਰਾਣ ਵੇਲੇ ਏਨਾ ਕੁ ਸੋਚ ਲੈਣਾਂ,
ਇਹ ਤੇਰਾ ਹੀ ਘਰ ਹੈ ਜ਼ਾਲਮ ਇਹ ਤੇਰੀ ਹੈ ਜ਼ਿੰਦਗਾਨੀ।

ਕੀ ਹੋਇਆ ਉਹ ਫੁੱਲ ਕਿਸੇ ਦੇ ਜੇ ਹੈ ਗਲ ਦਾ ਹਾਰ ਬਣਿਆਂ?
ਮੈਂ ਬੁਰਾ ਨਹੀਂ ਸੋਚ ਸਕਦਾ ਮੇਰਾ ਕੰਮ ਹੈ ਬਾਗ਼-ਬਾਨੀ।

ਹੈ ਉਹ ਰੱਬ ਮੇਰਾ 'ਉਪਾਸ਼ਕ' ਕਦਮਾਂ 'ਚ ਕੁਦਰਤਾਂ ਨੇ,
ਮੈਂ ਬਣਾ ਲਵਾਂ ਗਾ ਜੰਨਤ ਮੈਨੂੰ ਦੇ ਦਿਓ ਵਿਰਾਨੀ।

*

ਮੇਰੇ ਬਾਝ ਤੇਰਾ ਕਿਤੇ ਵੀ ਸਿਤਾਰਾ ਨਾ ਮਿਲੇ ।
ਤੈਨੂੰ ਮੇਰੇ ਜਿਹਾ ਹੋਰ ਕੋਈ ਵਿਚਾਰਾ ਨਾ ਮਿਲੇ ।

ਗਲ ਜ਼ੁਲਫ ਵਾਲੀ ਫਾਹੀ ਪਾ ਕੇ ਕਿਹਾ ਮੌਤ ਨੇ,
ਤੈਨੂੰ ਜ਼ਿੰਦਗੀ ਦੀ ਪੀਂਘ ਦਾ ਹੁਲਾਰਾ ਨਾ ਮਿਲੇ ।

ਜਿੰਦ ਵਾਰ ਕੇ ਇਹ ਸ਼ਮ੍ਹਾਂ ਨੂੰ ਪਤੰਗਾ ਕਹਿ ਗਿਆ,
ਮੁੱਕ ਜਾਏ ਤੇਰੀ ਬਾਤ ਤੇ ਹੁੰਗਾਰਾ ਨਾ ਮਿਲੇ ।

ਮੇਰੇ ਸ਼ੌਂਕ ਨੂੰ ਨਸੀਬ ਨੇ ਦੁਆਵਾਂ ਦਿੱਤੀਆਂ,
ਤੈਨੂੰ ਜ਼ਿੰਦਗੀ 'ਚ ਕਦੇ ਵੀ ਪਿਆਰਾ ਨਾ ਮਿਲੇ ।

ਦਿਲ ਬਖ਼ਸ਼ ਕੇ ਆਵਾਰਾ ਰੱਬ ਏਦਾਂ ਬੋਲਿਆ,
ਸਾਰੀ ਉਮਰ ਤੈਨੂੰ ਯਾਰ ਦਾ ਦਵਾਰਾ ਨਾ ਮਿਲੇ ।

ਤਾਰੇ ਟੁੱਟਦੇ ਨੇ ਦਿੱਤਾ ਇਹ ਪੈਗ਼ਾਮ ਓਸ ਦਾ,
ਤੇਰੀ ਟੁੱਟੀ ਹੋਈ ਆਸ ਨੂੰ ਸਹਾਰਾ ਨਾ ਮਿਲੇ ।

ਮੈਂ ਤਾਂ ਆਪਣੇ ਹੀ ਆਪ ਲਈ ਮੰਨਾਂ ਮੰਨਤਾਂ,
ਮੈਨੂੰ ਕਦੇ ਵੀ ਮਹਿਬੂਬ ਦਾ ਨਜ਼ਾਰਾ ਨਾ ਮਿਲੇ ।

ਮਨ ਤਾਰਿਆਂ ਦੇ ਮੇਲੇ 'ਚ ਸ਼ੁਦਾਈ ਹੋ ਗਿਆ,
ਕਿਸੇ ਪਾਸਿਓਂ ਵੀ ਸਾਂਝ ਦਾ ਇਸ਼ਾਰਾ ਨਾ ਮਿਲੇ ।

ਵੇਖ ਦੀਦ ਦਾ ਜਨੂੰਨ ਲਹਿਰਾਂ ਗੀਤ ਗਾਵਿਆਂ,
ਤੇਰੀ ਨਾਉ ਨੂੰ 'ਉਪਾਸ਼ਕਾ' ਕਿਨਾਰਾ ਨਾ ਮਿਲੇ ।

ਸਰਕਿਆ ਸਰਘੀ ਦੇ ਚਿਹਰੇ ਤੋਂ ਨਕਾਬ।
ਰਾਤ ਦੀ ਬੁੱਕਲ ਚੋਂ ਉਠਿਆ ਆਫ-ਤਾਬ।

ਅੱਖ ਸਮੇਂ ਦੀ ਦੁੱਧ-ਚਿੱਟੀ ਰਾਤ ਵਿਚ,
ਪੜ੍ਹ ਰਹੀ ਏ ਅੱਜ ਜ਼ਮਾਨੇ ਦੀ ਕਿਤਾਬ।

ਬੰਦ ਬਟੂਏ ਵਿਚ ਅਣਖ ਦੀ ਹੈ ਜ਼ਬਾਨ,
ਜਾਮ ਵਿਚ ਨੱਚਦਾ ਹੈ ਕੰਜਕ ਦਾ ਸ਼ਬਾਬ।

ਮੱਚ ਦਾ ਪਿੰਜਰ ਪਿਐ ਫੁੱਟ-ਪਾਥ ਤੇ,
ਖ਼ਿਆਲ ਜੰਨਤ ਵਿਚ ਏ ਦਿਲ ਖ਼ਾਨਾ-ਖ਼ਰਾਬ।

ਜੰਗ, ਐਟਮ, ਮੌਤ, ਕਬਜ਼ੇ ਦਾ ਫਤੂਰ,
ਹੱਵਸ ਦੀ ਭੱਠੀ 'ਚ ਸ਼ਗਨਾਂ ਦਾ ਕਬਾਬ।

ਗੀਤ ਹਨ ਪੰਛੀ ਅਮਨ ਦੇ ਗਾ ਰਹੇ,
ਘੂਰਦੈ ਸੱਯਾਦ ਹੋ ਕੇ ਲਾ-ਜਵਾਬ।

ਭੁੱਖ ਦੀ ਗੋਦੀ 'ਚ ਨਗ਼ਮੇ ਵਿਲਕਦੇ,
ਕਬਰ ਆਸ਼ਾਂ ਦੀ ਤੇ ਜੀਵਨ ਦੀ ਰੁਬਾਬ।

ਫੁੱਲ ਸ਼ੋਅਲੇ, ਤਾਜ ਕਾਸੇ ਬਣਨ ਪਏ,
ਸੀਨਿਆਂ ਵਿਚ ਮਘ ਰਿਹਾ ਏ ਇਨ-ਕਲਾਬ।

ਮ੍ਰਿਗ-ਤ੍ਰਿਸ਼ਨਾ, ਪਿਆਰ-ਝਉਲੇ ਰੂਪ ਦੇ,
ਇਉਂ ਹਕੀਕਤ ਲੈ ਰਹੀ ਜੀਣੇ ਦੇ ਖ਼ਾਬ।

ਮੁਹੱਬਤ ਦੀ ਨਗਰੀ 'ਚ ਨਫ਼ਰਤ ਦੇ ਨਾਅਰੇ,
ਮੱਕਾਰੀ ਹੈ ਇਹ ਪਾਰਸਾਈ ਨਹੀਂ ਹੈ।
ਵਫ਼ਾ ਕੈਦ ਕੌਲਾਂ 'ਚ ਤੇ ਯਾਰ ਹਾਕਮ,
ਬਿਨਾਂ ਸਿਜਦਿਓਂ ਹੁਣ ਰਿਹਾਈ ਨਹੀਂ ਹੈ।

ਜੀ ਆਇਆਂ ਓ ਇਸ਼ਕਾ, ਮੁਬਾਰਕ ਓ ਹਿਜਰਾ,
ਮੇਰੇ ਸਿਰ ਤੇ ਪਲਕਾਂ ਤੇ ਦਰਦੋ ਤੇ ਹੰਝੂਓ,
ਮਸੀਹਾ ! ਰਹਿਣ ਦੇ ਨਾ ਕਰ ਮਗਜ਼-ਮਾਰੀ,
ਤੇਰੇ ਕੋਲ ਮੇਰੀ ਦਵਾਈ ਨਹੀਂ ਹੈ।

ਸਦਾ ਜਬਰ ਕਰਦਾ ਰਿਹੈ ਕਰ ਰਿਹਾ ਏ,
ਤੇ ਕਰ ਲਏ ਜੋ ਕਰਦਾ ਏ ਜ਼ਾਲਮ ਜ਼ਮਾਨਾ,
ਅਸੀਂ ਹਰ ਜਨਮ 'ਚ ਮਿਲੇ ਹਾਂ ਮਿਲਾਂ ਗੇ,
ਇਹ ਅੱਜ ਦੀ ਕੋਈ ਆਸ਼ਨਾਈ ਨਹੀਂ ਹੈ।

ਤੇਰੇ ਚਾਉ ਅਜ਼ਲਾਂ ਤੋਂ ਸੜਦੇ ਰਹੇ ਨੇ,
ਇਹ ਸੜਦੇ ਨੇ ਹੁਣ ਵੀ ਤੇ ਸੜਦੇ ਰਹਿਣ ਗੇ,
ਦਿਲਾ ਜਾਣ ਵੀ ਦੇ ਨਾ ਪੈ ਬਹੁਤ ਖਹਿੜੇ,
ਉਹਦੇ ਦਰ ਜੇ ਤੇਰੀ ਰਸਾਈ ਨਹੀਂ ਹੈ।

ਨਿਗਾਹ ਏਸ ਪਾਸੇ ਤੇ ਮਨ ਓਸ ਪਾਸੇ,
ਇਹਦੇ ਨਾਲ ਵਾਅਦੇ ਉਹਦੇ ਗਲ 'ਚ ਬਾਹਵਾਂ।
ਤੇਰੀ ਬੇ-ਵਫ਼ਾਈ ਦਾ ਸ਼ਿਕਵਾ ਕਰਾਂ ਕੀ ?
ਕਿਸੇ ਨਾਲ ਵੀ ਤੂੰ ਨਿਭਾਈ ਨਹੀਂ ਹੈ।

ਜਿਗਰ ਤੇ ਪਈ ਮੁਸਕੁਰਾਹਟ ਦੀ ਬਿਜਲੀ,
ਤੇ ਸੱਜਿਆ ਕਿਸੇ ਬੇ-ਗੁਨਾਹ ਦਾ ਜਨਾਜ਼ਾ,
ਸਿਤਮ ਹੈ ਉਹ ਕਹਿੰਦੇ ਨੇ ਪਏ ਲਾਸ਼ ਨੂੰ ਵੀ,
'ਤੇਰੇ ਜੁਰਮ ਦੀ ਇਹ ਸਫ਼ਾਈ ਨਹੀਂ ਹੈ।'

ਹੁਸਨ ਹੈ ਤਿਜਾਰਤ ਇਸ਼ਕ ਹੈ ਵਪਾਰੀ,
ਕਲਾਕਾਰ ਭੁੱਖਾ ਤੇ ਮਜ਼ਦੂਰ ਮੁਰਦਾ,
ਸੁਨਹਿਰੀ ਤਰਾਜ਼ੂ ਤੁਲੇ ਕਾਬਲੀਅਤ,
ਓ ਸਾਈਆਂ! ਇਹ ਤੇਰੀ ਖ਼ੁਦਾਈ ਨਹੀਂ ਹੈ।

ਓ ਜੀਉਂਦੀ ਅ-ਜੰਤਾ ਦਿਆ ਰਚਨ-ਹਾਰਾ,
ਮੈਂ ਵੇਖੀ ਏ ਸਾਰੀ ਇਹ ਤੇਰੀ ਨੁਮਾਇਸ਼,
ਜੋ ਵੱਸਦੀ ਏ ਮੇਰੇ ਖ਼ਿਆਲਾਂ ਦੇ ਅੰਦਰ,
ਉਹ ਮੂਰਤ ਅਜੇ ਤੂੰ ਬਣਾਈ ਨਹੀਂ ਹੈ।

ਮੇਰੀ ਯਾਦ ਅੰਦਰ ਵਿਆਕੁਲ ਨੇ ਉਹ ਵੀ,
ਇਹੋ ਵਹਿਮ ਮੁੜ ਮੁੜ ਲਿਆਉਂਦਾ ਏ ਮੈਨੂੰ,
ਇਹ ਚਿਹਰੇ ਤੇ ਰੌਣਕ ਨਿਗਾਹਾਂ 'ਚ ਤਲਖ਼ੀ,
ਵਿਖਾਵਾ ਹੈ ਰੋਸਾ ਸਚਾਈ ਨਹੀਂ ਹੈ।

*

ਨਾ ਹੈ ਹੁਣ ਤੇਗ਼ ਦੀ ਜੁੰਬਿਸ਼ ਨਾ ਹੁਣ ਕਾਤਿਲ ਦਾ ਚਾ ਬਾਕੀ।
ਚਹਿਕਦਾ ਹੈ ਅਜੇ ਓਸੇ ਤਰ੍ਹਾਂ ਘਾਇਲ ਦਾ ਚਾ ਬਾਕੀ।

ਗੁਲੋ-ਬੁਲਬੁਲ, ਹੁਸਨ ਤੇ ਇਸ਼ਕ ਦੇ ਕਿੱਸੇ ਨਾ ਹੁਣ ਛੇੜੋ,
ਮੇਰੀ ਵਹਿਸ਼ਤ, ਤੇ ਮੈਂ ਹੋਵਾਂ, ਹੈ ਉਸ ਮਹਿਫਲ ਦਾ ਚਾ ਬਾਕੀ।

ਨਿਗਾਹ ਨੂੰ ਤੰਗ ਜਾਪੇ ਧਰਤ ਤੇ ਆਕਾਸ਼ ਦਾ ਘੇਰਾ,
ਪਤਾ ਮੈਨੂੰ ਵੀ ਨਹੀਂ ਰਹਿੰਦਾ ਏ ਕਿਸ ਮੰਜ਼ਿਲ ਦਾ ਚਾ ਬਾਕੀ ?

'ਖ਼ਿਆਮਾਂ', 'ਕਾਲੀਦਾਸਾਂ' ਤੋਂ ਤਖ਼ੱਈਅਲ ਦੂਰ ਉਡਦਾ ਏ,
ਕਲਮ ਦੀ ਜੀਭ ਤੇ ਹੈ 'ਜ਼ਿੰਦ' ਦੀ ਪਾਇਲ ਦਾ ਚਾ ਬਾਕੀ।

ਚਵ੍ਹੀਂ ਪਾਸੀਂ, ਮੈਂ ਹਰ ਤਾਰੇ, ਮੈਂ ਹਰ ਜ਼ੱਰੇ 'ਚ ਬਹਿ ਜਾਵਾਂ,
ਮੈਂ ਹਰ ਇਕ ਦਿਲ ਦਾ ਦਿਲ ਹੋਵਾਂ,'ਉਪਾਸ਼ਕ' ਦਿਲ ਦਾ ਚਾ ਬਾਕੀ।

*

ਜਿਨ੍ਹਾਂ ਨੇ ਗੀਤਾਂ ਨੂੰ ਜਾਨ ਬਖ਼ਸ਼ੀ ਉਨ੍ਹਾਂ ਪਨਾਹਾਂ ਦੀ ਯਾਦ ਆਈ।
ਜਿਨ੍ਹਾਂ ਨੇ ਕੀਤੀ ਇਹ ਦੀਪ-ਮਾਲਾ ਉਨ੍ਹਾਂ ਨਿਗਾਹਾਂ ਦੀ ਯਾਦ ਆਈ।

ਹੁਸਨ ਦੇ ਤਰਲੇ, ਇਸ਼ਕ ਦੇ ਸਿਜਦੇ, ਉਹ ਹਲੂਟ, ਉਹ ਰੁੱਖ, ਉਹ ਰਾਹ ਉਹ ਗਲੀਆਂ,
ਜੋ ਖ਼ੁਦ ਵੀ ਭਰਦੇ ਰਹੇ ਹੁੰਗਾਰੇ ਉਨ੍ਹਾਂ ਗਵਾਹਾਂ ਦੀ ਯਾਦ ਆਈ।

ਜਵਾਨ ਰੀਝਾਂ ਦਾ ਖ਼ੂਨ ਪਾ ਪਾ ਹੁਸਨ ਕਿਸੇ ਦਾ ਨਿਖਾਰ ਛੱਡਣਾਂ,
ਅਕਲ ਨੇ ਜਿਹੜੇ ਸਵਾਬ ਕੀਤੇ ਉਨ੍ਹਾਂ ਗੁਨਾਹਾਂ ਦੀ ਯਾਦ ਆਈ।

ਸੀ ਆਪਣੇ ਤਾਰੇ ਤੇ ਚੰਨ ਸੀ ਆਪਣਾ ਹੁਕਮ 'ਚ ਜ਼ਿੰਦਗੀ ਤੇ ਮੌਤ ਹੈ ਸਨ,
ਜੋ ਛੱਡ ਕੇ ਕਸ਼ਤੀ ਭੰਵਰ 'ਚ ਤੁਰ ਗਏ ਉਨ੍ਹਾਂ ਮਲਾਹਾਂ ਦੀ ਯਾਦ ਆਈ।

ਉਹ ਬਿਨ ਪਰਾਂ ਤੋਂ ਆਕਾਸ਼ ਉਡਣਾ ਉਹ ਸਵਰਗ ਢੌਣੇ ਨਵੇਂ ਬਨੌਣੇ,
ਜਿਨ੍ਹਾਂ ਨੇ ਰੋ ਰੋ ਕੇ ਦਮ ਸੀ ਤੋੜੇ ਉਨ੍ਹਾਂ ਸਲਾਹਾਂ ਦੀ ਯਾਦ ਆਈ।

ਮੈਂ ਸੁਣਦਾ ਪਿਆ ਹਾਂ ਤੇਰੀ ਆਪ-ਬੀਤੀ,
ਅਜੇ ਆਪਣਾ ਕਿੱਸਾ ਸੁਣਾਇਆ ਨਹੀਂ ਹੈ।
ਮੈਂ ਆਪਣੀ ਹੀ ਮਸਤੀ 'ਚ ਹਾਂ ਝੂਮ ਉਠਿਆ,
ਕਿਸੇ ਨੇ ਨਸ਼ਾ ਕੋਈ ਪਿਲਾਇਆ ਨਹੀਂ ਹੈ।

ਉਹ ਬੇ-ਚੈਨ ਦਿਨ, ਉਹ ਪਰੇਸ਼ਾਨ ਰਾਤਾਂ,
ਉਹ ਹਉਕੇ, ਉਹ ਹੰਝੂ, ਉਹ ਪੀੜਾਂ ਉਹ ਝੋਰੇ,
ਤਸੱਲੀ ਮਿਲੀ ਮੇਰੀ ਵਹਿਸ਼ਤ ਚੋਂ ਮੈਨੂੰ,
ਕਿਸੇ ਨੇ ਤਾਂ ਕੁਝ ਵੀ ਕਰਾਇਆ ਨਹੀਂ ਹੈ।

ਬਾਜ਼ਾਰਾਂ, ਘਰਾਂ, ਮਹਿਫ਼ਲਾਂ, ਹਰ ਜਗ੍ਹਾ ਤੇ,
ਤੁਸਾਂ ਦੀ ਤੇ ਮੇਰੀ ਮੁਹੱਬਤ ਦੇ ਚਰਚੇ,
ਭੜਕਦੇ ਨੇ ਹਰ ਥਾਂ ਰਕਾਬਤ ਦੇ ਸ਼ੋਅਲੇ,
ਮੇਰਾ ਹੌਂਸਲਾ ਡਗ-ਮਗਾਇਆ ਨਹੀਂ ਹੈ।

ਨਿਗਾਹ ਚੋਂ ਗਿਰਾਉਣਾ, ਉਹ ਥਾਂ ਥਾਂ ਰੁਲਾਉਣਾ,
ਮੇਰਾ ਫੜਫੜਾਉਣਾ, ਤੇਰਾ ਮੁਸਕਰਾਉਣਾ,
ਇਹ ਪੁੱਛਦਾ ਏ ਮੇਰਾ ਸਬਰ ਮੁਸਕੁਰਾ ਕੇ,
ਤੂੰ ਕਿਹੜਾ ਜਬਰ ਆਜ਼ਮਾਇਆ ਨਹੀਂ ਹੈ ?

ਜਿਨ੍ਹੇ ਤੇਰੀ ਜੰਨਤ ਨੂੰ ਹੈ ਫੂਕ ਦੇਣਾ,
ਜਿਨ੍ਹੇਂ ਤੇਰੀ ਦੁਨੀਆਂ 'ਚ ਹੱਲ-ਚੱਲ ਮਚਾਉਣੀ,
ਮਚਲਦਾ ਜੋ ਅਜ਼ਲਾਂ ਤੋਂ ਹੈ ਦਿਲ ਦੇ ਅੰਦਰ,
ਤਰਾਨਾ ਅਜੇ ਮੈਂ ਉਹ ਗਾਇਆ ਨਹੀਂ ਹੈ।

ਹਵਾਵਾਂ ਦੇ ਸਾਹਾਂ ਚੋਂ ਗੂੰਜਣ ਸੁਨੇਹੇ,
ਕਿਤੇ ਤਾਂਘ ਤੜਫ਼ੇ, ਕਿਤੇ ਹਿਜਰ ਗਾਏ,
ਕਿਨਾਰੇ ਇਹ ਸਾਗਰ ਦੇ ਰਹਿ ਰਹਿ ਕੇ ਆਖਣ,
ਕਿਸੇ ਨੇ ਕਿਸੇ ਨੂੰ ਭੁਲਾਇਆ ਨਹੀਂ ਹੈ ।

ਉਹ ਪਲਕਾਂ ਤੇ ਨੱਚਣਾਂ,ਉਹ ਰੁੱਸਣਾ, ਉਹ ਮੰਨਣਾ,
ਉਹ ਵਾਅਦੇ ਵਫ਼ਾ ਦੇ, ਉਹ ਉਮਰਾਂ ਦੇ ਦਾਅਵੇ,
ਨੀ ਜਿੰਦੇ ! ਠਹਿਰ ਜਾ,ਨਾ ਕਰ ਕਾਹਲੀਆਂ ਤੂੰ,
ਅਜੇ ਉਹਦਾ ਕਰਜ਼ਾ ਚੁਕਾਇਆ ਨਹੀਂ ਹੈ ।

ਹਾਂ ਸੁਪਨੇ ਤੋਂ ਮਿੱਠਾ, ਹਕੀਕਤ ਤੋਂ ਕੌੜਾ,
ਹਾਂ ਸਾਗਰ ਤੋਂ ਡੂੰਘਾ ਤੇ ਅਰਸ਼ਾਂ ਤੋਂ ਉੱਚਾ,
ਰਹਿਣ ਵੀ ਦਿਓ ਇਹ ਉਮੀਦਾਂ ਦਾ ਅੰਮ੍ਰਿਤ,
ਮੇਰਾ ਇਸ਼ਕ ਐਡਾ ਤਿਹਾਇਆ ਨਹੀਂ ਹੈ ।

ਮੈਂ ਸਰਘੀ ਦਾ ਤਾਰਾ ਉਹ ਸੰਧਿਆ ਦੀ ਲਾਲੀ,
'ਉਪਾਸ਼ਕ' ਦਾ ਹੀ ਦੂਸਰਾ ਰੂਪ ਹੈ ਉਹ,
ਖ਼ੁਦਾ-ਜ਼ਾਦ ਕੀ ਏ, ਜਦੋਂ ਕਿ ਮੈਂ ਆਪਣਾ,
ਖ਼ੁਦਾ ਸਾਹਮਣੇ ਸਿਰ ਝੁਕਾਇਆ ਨਹੀਂ ਹੈ ?

ਦਿਲ ਚੋਂ ਉਹ ਮਗ਼ਰੂਰ ਨਿਕਲਿਆ,
ਸਿਰ ਚੋਂ ਮਸਾਂ ਫ਼ਤੂਰ ਨਿਕਲਿਆ ।

ਪਲਕਾਂ ਰਾਹੀਂ ਅੱਗੜ ਪਿੱਛੜ,
ਖ਼ਾਬਾਂ ਦਾ ਹਰ ਪੂਰ ਨਿਕਲਿਆ ।

ਗਿਲਿਆਂ ਦੀ ਹਰ ਗਠੜੀ ਵਿਚੋਂ,
ਆਪਣਾ ਸਦਾ ਕਸੂਰ ਨਿਕਲਿਆ ।

ਜਿਸ ਨੂੰ ਜਾਤਾ ਅਦਨਾ ਜ਼ੱਰਾ,
ਰੱਬ ਦਾ ਉਹੀ ਜ਼ਹੂਰ ਨਿਕਲਿਆ ।

ਮਰ ਦੁ-ਹੱਥੜ ਮੰਜ਼ਿਲ ਕੂਕੀ,
ਰਾਹੀ ਕਿੰਨੀ ਦੂਰ ਨਿਕਲਿਆ ?

ਆਪਣੀ ਅੱਖ ਦੀ ਮੈਲ ਉਡੀ ਜਾਂ,
ਹਰ ਕੋਈ ਨੂਰੋ-ਨੂਰ ਨਿਕਲਿਆ ।

ਮੂੰਹ ਤੇ ਆ ਹੀ ਗਿਆ 'ਉਪਾਸ਼ਕ',
ਆਦਤ ਤੋਂ ਮਜਬੂਰ ਨਿਕਲਿਆ ।

*

ਸੀ ਅੰਦਰ ਸੁਪਨਿਆਂ ਦਾ ਨਾਚ, ਪਰ ਬੁੱਲ੍ਹੀਆਂ ਤੇ ਤਾਲਾ ਸੀ ।
ਤੇਰੀ ਉਹ ਸਰਦ-ਮਿਹਰੀ ਸੀ ਕਿ ਅਜ਼ਲਾਂ ਦੀ ਜਵਾਲਾ ਸੀ ?

ਕੋਈ ਗੱਲ ਯਾਦ ਨਹੀਂ ਏਂ ਵਸਲ ਦੀ ਬਸ, ਯਾਦ ਹੈ ਐਨਾ,
ਚੰਦਰਮਾਂ ਕੋਲ ਸੀ ਬੈਠਾ, ਤੇ ਦਿਲ ਅੰਦਰ ਉਜਾਲਾ ਸੀ ।

ਉਨ੍ਹਾਂ ਖ਼ਾਮੋਸ਼ੀਆਂ ਦੇ ਰਾਜ਼ ਹੰਝੂ ਖੋਹਲ ਗਏ ਸਾਰੇ,
ਤੇਰੇ ਚਿਹਰੇ ਉਦਾਲੇ ਮੇਰਿਆਂ ਸਾਹਾਂ ਦਾ ਹਾਲਾ ਸੀ ।

ਤੇਰੇ ਨੈਨਾਂ ਚੋਂ ਮੈਨੂੰ ਰੱਬ ਦਾ ਦੀਦਾਰ ਸੀ ਹੋਇਆ,
ਬਣੀ ਸੀ ਧਰਤ ਮੈ-ਖ਼ਾਨਾ ਅਤੇ ਅੰਬਰ ਪਿਆਲਾ ਸੀ ।

ਤੂੰ ਕੁਝ ਨਾ ਆਖ ਕੇ ਵੀ ਏਂ, ਬੜਾ ਕੁਝ ਕਹਿ ਗਿਓਂ ਯਾਰਾ,
ਕਲਾ ਦੀ ਮੂਰਤੀ ਅੰਗਰਦੇ ਖ਼ਿਲਾਵਾਂ ਦਾ ਸ਼ਿਵਾਲਾ ਸੀ ।

ਗਲਾਂ ਦੇ ਗੱਚ ਭਰ ਜਾਣੇ, ਵਿਦਾ ਮੰਗਣਾਂ, ਵਿਦਾ ਕਹਿਣਾ,
ਹੁਸਨ ਦੇ ਨਾਲ ਹੁੰਦਾ ਇਸ਼ਕ ਦੀ, ਰੂਹ ਦਾ ਉਧਾਲਾ ਸੀ ।

ਕਦੇ ਹੱਸਿਆਂ, ਕਦੇ ਰੋਇਆਂ, ਕਦੇ ਉਠਿਆਂ, ਕਦੇ ਡਿਗਿਆਂ,
ਤੇਰੇ ਇਸ ਰਿੰਦ ਦਾ ਸਾਕੀ, ਤਮਾਸ਼ਾ ਹੀ ਨਿਰਾਲਾ ਸੀ ।

ਜਦੋਂ ਵੀ ਜਾਮ ਮੈਂ ਚੁੱਕਿਆ ਸ਼ਕਲ ਤੇਰੀ ਨਜ਼ਰ ਆਈ,
'ਜੀ ਪੀਣੀ ਛੱਡ ਦੇਵੋ' ਗੂੰਜਦਾ, ਆਲਾ-ਦੁਆਲਾ ਸੀ ।

ਤੇਰੀ ਛੁਹ ਨਾਲ ਹਾਂ ਮੈਂ ਦੇਵਤਾ ਬਣਿਆਂ 'ਉਪਾਸ਼ਕ' ਤੋਂ,
ਤੇਰਾ ਜਲਵਾ ਸੀ ਜਾਂ 'ਬੇਗ਼ਮ-ਪੁਰੇ' ਦਾ ਪਹੁ-ਫੁਟਾਲਾ ਸੀ ?

ਮਹਿਫਲ 'ਚ ਜਾ ਕੇ ਦੇਣਾ ਪੈਗ਼ਾਮ ਆਸ਼ਕਾਂ ਦਾ ।
ਹਉਕਾ ਨਾ ਹੋ ਸਕੇ ਗਾ ਨਾ-ਕਾਮ ਆਸ਼ਕਾਂ ਦਾ ।

ਚੁੱਪ ਚਾਪ ਐ ਹਸੀਨੋ ! ਲੰਘਣਾ ਜ਼ਰਾ ਸੰਭਲ ਕੇ,
ਦਿਲ ਕਰ ਰਿਹਾ ਏ ਓਥੇ ਆਰਾਮ ਆਸ਼ਕਾਂ ਦਾ ।

ਪੈਰਾਂ 'ਚ ਹੈਨ ਪੈਂਡੇ ਨਜ਼ਰਾਂ 'ਚ ਹਨ ਖ਼ਿਲਾਵਾਂ,
ਦੀਵਾਨਗੀ ਦਾ ਆਲਮ ਅੰਜਾਮ ਆਸ਼ਕਾਂ ਦਾ ।

ਸੁੱਤੇ ਅਜ਼ਲ ਤੋਂ ਜਜ਼ਬੇ ਸੋਹਣੇ ਨੇ ਖ਼ੁਦ ਜਗੌਂਦੇ,
ਤੇ ਸ਼ੌਕ ਖ਼ਾਹ-ਮੁਖ਼ਾਹ ਹੈ ਬਦ-ਨਾਮ ਆਸ਼ਕਾਂ ਦਾ ।

ਬਣਦੇ ਨੇ ਕਦਮ ਤਾਰੇ ਕਰਦੈ ਜਹਾਨ ਸਿਜਦੇ,
ਦੁਨੀਆਂ ਤੇ ਹਰ ਹਰਫ ਹੈ ਇਲ-ਹਾਮ ਆਸ਼ਕਾਂ ਦਾ ।

ਵਰਜੋ ਵਪਾਰੀਆਂ ਨੂੰ ਰੋਕੋ ਦੀਵਾਨਿਆਂ ਨੂੰ,
ਮੰਡੀ 'ਚ ਹੋ ਨਹੀਂ ਸਕਦਾ ਨੀਲਾਮ ਆਸ਼ਕਾਂ ਦਾ ।

ਇਨਸਾਫ਼ ਕਰ ਓ ਸਾਕੀ ਹੋ ਜਾਏ ਗੀ ਬਗ਼ਾਵਤ,
ਟੁੱਟਦਾ ਰਿਹਾ ਜੇ ਏਦਾਂ ਹਰ ਜਾਮ ਆਸ਼ਕਾਂ ਦਾ ।

ਆਸ ਜਿਹੜਾ ਵੀ ਦੀਵਾ ਜਗਾਏ ।
ਦਿਲ ਦਾ ਹਉਕਾ ਉਹ ਦੀਵਾ ਬੁਝਾਏ ।

ਜ਼ਿੰਦਗੀ ਏ ਤੇਰੇ ਬਾਝ ਏਦਾਂ,
ਬਾਲ-ਵਿਧਵਾ ਉਮਰ ਜਿਉਂ ਬਿਤਾਏ ।

ਕਿਸ ਜਗ੍ਹਾ ਨੇ, ਉਹ ਕਿਸ ਹਾਲ ਵਿਚ ਨੇ?
ਹਾਲ ਦੱਸਦੀ ਜਾ ਕੁਝ ਤਾਂ ਹਵਾਏ ।

ਮੌਤ ਬੂਹੇ ਤੇ ਆਈ ਤੇ ਮੁੜ ਗਈ,
ਔਣ ਵਾਲੇ ਅਜੇ ਵੀ ਨਾ ਆਏ !

ਜੀ ਲਿਆ ਏ ਕਿਵੇਂ ? ਉਫ਼ ! ਨਾ ਪੁੱਛੋ,
ਰੱਬ ਨ ਵੈਰੀ ਨੂੰ ਉਹ ਦਿਨ ਵਿਖਾਏ ।

ਚਾਨਣੀ ਇਸ ਤਰ੍ਹਾਂ ਜਾਪਦੀ ਏ,
ਗੀਤ ਮੇਰਾ ਜਿਵੇਂ ਗੁਨ-ਗੁਨਾਏ ।

ਲੱਖ ਪਾਈਆਂ ਸਮੇਂ ਨੇ ਝਰੀਟਾਂ,
ਇਸ਼ਕ ਦਾ ਮੂੰਹ ਅਜੇ ਜਗ-ਮਗਾਏ ।

ਕੌਣ ਨੇੜੇ ਸਾਥੀਆ ਤੇ ਕੌਣ ਹੁੰਦਾ ਦੂਰ ਹੈ ?
ਹੋ ਰਿਹਾ ਏ ਖ਼ੁਦ ਬ-ਖ਼ੁਦ ਜੋ ਵਕਤ ਨੂੰ ਮਨਜ਼ੂਰ ਹੈ ।

ਜੇ ਉਹ ਪੁੱਛੇ ਉਹਦਿਆਂ ਬੁੱਲ੍ਹਾਂ ਤੇ ਮੇਰਾ ਜ਼ਿਕਰ ?
ਆਖ ਦਈਂ ਉਹਦੀ ਹਿਮਾਕਤ ਹੋ ਗਈ ਕਾਫ਼ੂਰ ਹੈ ।

ਜੇ ਉਹ ਪੁੱਛੇ ਸ਼ੌਕ ਉੱਤੇ ਜ਼ਬਤ ਦਾ ਆਲਮ ਏਂ ਕੀ ?
ਕਹਿ ਦਈਂ ਕਿ ਡੀਕ ਲਾ ਕੇ ਪੀ ਗਿਆ ਉਹ ਤੂਰ ਹੈ ।

ਜੇ ਉਹ ਪੁੱਛੇ ਕਿਸ ਤਰ੍ਹਾਂ ਫੁਰਕਤ 'ਚ ਉਹਦੀ ਬੀਤਦੀ,
ਆਖ ਦਈਂ ਡਾਲੀ ਤੇ ਤਾਜ਼ਾ ਮਹਿਕਦਾ ਜਿਉਂ ਬੂਰ ਹੈ ।

ਜੇ ਉਹ ਪੁੱਛੇ ਓਸ ਨੇ ਮੰਗਿਆ ਨਹੀਂ ਤੁਹਫਾ ਕੋਈ,
ਕਹਿ ਦਈਂ ਕਿ ਹਿਜਰ ਦਾ ਸਦਕਾ ਚੁ-ਫੇਰੇ ਨੂਰ ਹੈ ।

ਜੇ ਉਹ ਪੁੱਛੇ ਓਸ ਨੇ ਹਾਸਿਲ ਏ ਕੀ ਕੀਤਾ ਕਮਾਲ ?
ਆਖ ਦਈਂ ਕਿ ਓਸ ਅਗੇ ਹੇਚ ਹੁਣ 'ਮਨਸੂਰ' ਹੈ ।

ਜੇ ਉਹ ਪੁੱਛੇ ਕਿਸ ਤਰ੍ਹਾਂ ਰਹਿੰਦਾ ਕੀ ਕਰਦਾ ਏ ਉਹ ?
ਕਹਿ ਦਈਂ ਕਿ ਅਪਣੀ ਮਸਤੀ 'ਚ ਉਹ ਮਖ਼ਮੂਰ ਹੈ ।

ਜੇ ਉਹ ਪੁੱਛੇ ਹੁਸਨ ਕੋਲੋਂ ਇਸ਼ਕ ਹੈ ਕਿਉਂ ਬੇ-ਨਿਆਜ਼,
ਆਖ ਦਈਂ ਕਿ ਆਸ਼ਕਾਂ ਦਾ ਇਹ ਨਵਾਂ ਦਸਤੂਰ ਹੈ ।

ਜੇ ਉਹ ਪੁੱਛੇ ਜ਼ਿੰਦਗੀ ਦਾ ਸਫਰ ਹੈ ਕਿਸ ਢੰਗ ਵਿਚ,
ਕਹਿ ਦਈਂ ਕਿ ਉਹਦਿਆਂ ਕਦਮਾਂ 'ਚ ਮੰਜ਼ਲ ਚੂਰ ਹੈ ।

ਜੇ ਉਹ ਪੁੱਛੇ ਓਸ ਨਹੀਂ ਔਣਾਂ ਤਾਂ ਮੈਂ ਹੀ ਤੁਰ ਪਵਾਂ,
ਆਖ ਦਈਂ, ਜੀ ਸ਼ੁਕਰੀਆ ਬੇੜੀ ਤੇ ਚੋਖਾ ਪੂਰ ਹੈ ।

ਜੇ ਉਹ ਪੁੱਛੇ ਕਿਉਂ ਉਪਾਸ਼ਕ ਸਾਰਿਆਂ ਦਾ ਬਣ ਗਿਐ,
ਕਹਿ ਦਈਂ ਅਜ ਫਰਜ਼ ਅਪਣੇ ਅਮਲ ਲਈ ਮਜਬੂਰ ਹੈ ।

❀

ਹੈ ਜਦ ਵੀ ਤੇਰੀ ਉਮੀਦ ਚਹਿਕੀ ਤੇ ਜਦ ਵੀ ਤੇਰਾ ਖ਼ਿਆਲ ਆਇਆ।
ਕਿਰੇ ਨੇ ਅੱਖੀਆਂ ਚੋਂ ਫੁੱਲ ਹਜ਼ਾਰਾਂ ਹੈ ਗ਼ਮ ਵੀ ਤੇਰਾ ਕਮਾਲ ਆਇਆ।

ਨਿਗਾਹ ਦੀ ਨਗਰੀ ਦੀ ਧਰਤ ਉੱਤੇ ਤੇਰੇ ਹੀ ਕਦਮਾਂ ਦੇ ਹੈਨ ਨਕਸ਼ੇ,
ਹਿਜਰ 'ਚ ਝੁਰ ਝੁਰ ਪ੍ਰੀਤ ਮੋਈ ਨਾ ਤਰਸ ਤੈਨੂੰ ਰਵਾਲ ਆਇਆ।

ਖ਼ਿਜ਼ਾਂ ਜੇ ਤੁਰ ਗਈ ਬਹਾਰ ਆਈ ਖ਼ਿਜ਼ਾਂ ਜੇ ਆਈ ਬਹਾਰ ਤੁਰ ਗਈ,
ਕਦੋਂ ਕੁ ਆਵੇਂ ਗਾ ਮਹਿਰਮਾਂ ਤੂੰ ਅਕਲ 'ਚ ਮੁੜ ਮੁੜ ਸਵਾਲ ਆਇਆ ?

ਉਹ ਨਜ਼ਰ ਮੇਰੀ ਉਹ ਤੋਰ ਤੇਰੀ ਉਹ ਮੇਰਾ ਦਾਮਨ ਉਹ ਤੇਰੀ ਬਖਸ਼ਸ਼,
ਤੇਰੇ ਮੈਖ਼ਾਨੇ ਦਾ ਜਾਮ ਪੀ ਕੇ ਹੈ ਰਿੰਦ ਪਾਉਂਦਾ ਧਮਾਲ ਆਇਆ।

ਜਹਾਨ ਝੱਲੇ ਕੀ ਝਾਲ ਤੇਰੀ ਫਰਿਸ਼ਤਿਆਂ ਦੇ ਵੀ ਹੋਸ਼ ਥਿੜਕਨ,
ਦੀਵਾਨਗੀ ਚੋਂ ਹੈ ਹੋਸ਼ ਜਾਗੀ ਤੇ ਸਮਝ-ਦਾਰਾਂ ਨੂੰ ਹਾਲ ਆਇਆ।

ਵਿਰਾਨ ਰੀਝਾਂ ਦੇ ਬਾਗ਼ ਅੰਦਰ ਨੇ ਤੜਫਦੇ ਸੁਪਨਿਆਂ ਦੇ ਪੰਛੀ,
ਕਿ ਬਾਝ ਤੇਰੇ ਕੋਈ ਨਾ ਸਾਂਝੀ ਗ਼ਮੀ ਦਾ ਬਣ ਕੇ ਭਿਆਲ ਆਇਆ।

ਹੈ ਯਾਰ ਬਾਝੋਂ ਇਹ ਜਾਨ ਕਿਸ ਕੰਮ ਨੇ ਜ਼ਖ਼ਮ ਸੀਨੇ ਤੇ ਜਦ 'ਉਪਾਸ਼ਕ'
ਨਾ ਜਦ ਕਿ ਮਨ ਨੂੰ ਸਕੂਨ ਮਿਲਿਆ ਨਾ ਜੇ ਸਜਨ ਦਾ ਵਸਾਲ ਆਇਆ।

*

ਰਾਤ ਮੁੱਕਦੀ ਜਾ ਰਹੀ ਏ ਆ ਵੀ ਜਾ।
ਜਾਨ ਸੁੱਕਦੀ ਜਾ ਰਹੀ ਏ ਆ ਵੀ ਜਾ।
ਖ਼ਬਰ ਲੈ ਅਜ ਆਪਣੇ ਬੀਮਾਰ ਦੀ,
ਨਬਜ਼ ਰੁੱਕਦੀ ਜਾ ਰਹੀ ਏ ਆ ਵੀ ਜਾ।
ਜਜ਼ਬਿਆਂ ਦੀ ਭੀੜ ਅੰਦਰ ਹੁਣ ਤੇਰੀ,
ਸ਼ਕਲ ਲੁੱਕਦੀ ਜਾ ਰਹੀ ਏ ਆ ਵੀ ਜਾ।
ਆਸ ਹੈ ਅਜ਼ਲਾਂ ਤੋਂ ਤੇਰੀ ਭਾਲ ਵਿਚ,
ਕਮਰ ਝੁੱਕਦੀ ਜਾ ਰਹੀ ਏ ਆ ਵੀ ਜਾ।
ਅਜ ਮੇਰੇ ਸਾਹਾਂ 'ਚ ਸ਼ੋਅਲੇ ਭਰ ਗਏ,
ਰੂਹ ਫੁੱਕਦੀ ਜਾ ਰਹੀ ਏ ਆ ਵੀ ਜਾ।
ਭਟਕ ਕੇ ਰਹਿ ਗਏ ਮੁਹਬੱਤ ਦੇ ਖ਼ਿਆਲ,
ਨਜ਼ਰ ਉੱਕਦੀ ਜਾ ਰਹੀ ਏ ਆ ਵੀ ਜਾ।
ਸ਼ੌਕ ਦੇ ਕਦਮਾਂ 'ਚ ਮੰਜ਼ਿਲ ਹਾਰ ਕੇ,
ਆਪ ਢੁੱਕਦੀ ਜਾ ਰਹੀ ਏ ਆ ਵੀ ਜਾ।

ਮਿਟਾ ਕੇ ਹਸਤੀ ਕਿਸੇ ਦੀ ਅਜ ਓਹ ਅਰਸ਼ ਤੇ ਕਿਸ ਨੂੰ ਬਿਠਾ ਰਹੇ ਨੇ ?
ਕਿਸੇ ਨੂੰ ਦੇ ਕੇ ਵਫ਼ਾ ਦੇ ਵਾਅਦੇ ਓਹ ਦਿਲ 'ਚ ਕਿਸ ਨੂੰ ਵਸਾ ਰਹੇ ਨੇ ?

ਅਜ਼ਲ ਤੋਂ ਤੁਹਾਡੇ ਹਾਂ ਹੁਣ ਵੀ ਤੁਹਾਡੇ ਰਹਾਂ ਗੇ ਤੁਹਾਡੇ ਯਕੀਨ ਰਖਿਓ,
ਕਿਸੇ ਦੇ ਸਿਰ ਤੇ ਬੰਨ੍ਹਾ ਕੇ ਸੇਹਰੇ ਓਹ ਕਿਸ ਦੀ ਅਰਥੀ ਉਠਾ ਰਹੇ ਨੇ ?

ਖ਼ਤਾਂ 'ਚ ਸੁਪਨੇ ਖ਼ਤਾਂ 'ਚ ਕਸਮਾਂ ਖ਼ਤਾਂ 'ਚ ਪ੍ਰੀਤਾਂ ਖ਼ਤਾਂ 'ਚ ਸ਼ਿਕਵੇ,
ਕਿ ਆਸ਼ਕਾਂ ਦਾ ਮਖ਼ੌਲ ਬਣ ਕੇ ਓਹ ਕਿਸ ਤੇ ਜਾਦੂ ਚਲਾ ਰਹੇ ਨੇ ?

ਹਸੀਨ ਪਥੱਰ ਦੇ ਬੁੱਤ ਅਧੂਰੇ ਓਹ ਕਾਗਜ਼ੀ ਫੁੱਲ ਮਹਿਕ ਤੋਂ ਖ਼ਾਲੀ,
ਨਜ਼ਰ ਤੋਂ ਸਖਣੇ ਜਿਗਰ ਤੋਂ ਕੋਰੇ ਓਹ ਕਿਸ ਨੂੰ ਮੂਰਖ ਬਣਾ ਰਹੇ ਨੇ ?

ਫਰੇਬ ਕਹਿਣਾਂ ਫਰੇਬ ਸੁਣਨਾ ਫਰੇਬ ਖਾਣਾ ਫਰੇਬ ਦੇਣਾ,
ਅਦਾ ਨੁਮਾਇਸ਼ ਵਫ਼ਾ ਵਿਖਾਵਾ ਓਹ ਕਿਸ ਦੀ ਕਿਸਮਤ ਜਗਾ ਰਹੇ ਨੇ ?

ਓਹ ਸਭਨੂੰ ਪਿਆਰਨ ਓਹ ਸਭਨੂੰ ਤਾਰਨ ਉਹ ਸਾਰਿਆਂ ਦੇ ਉਹ ਨਹੀਂ ਕਿਸੇ ਦੇ
ਫ਼ਸਾ ਕੇ ਕਿਸ ਨੂੰ ਤੂਫ਼ਾਨ ਅੰਦਰ ਓਹ ਕਿਸ ਦੀ ਬੇੜੀ ਤੇ ਜਾ ਰਹੇ ਨੇ ?

ਕਿਸੇ ਨੂੰ ਚੁਕਿਆ ਕਿਸੇ ਨੂੰ ਸੁਟਿਆ ਕਿਸੇ ਨੂੰ ਉਲਫ਼ਤ ਕਿਸੇ ਤੋਂ ਨਫ਼ਰਤ,
ਜਿਨ੍ਹਾਂ ਦੀ ਜ਼ਿੰਦਗੀ ਹੈ ਇਕ ਤਮਾਸ਼ਾ ਓਹ ਆਸ ਕਿਸ ਦੀ ਤਕਾ ਰਹੇ ਨੇ ?

ਦਿਲ ਤੂੰ ਕਿਤੇ ਜੇ ਲਾਇਆ ਤਾਂ ਆਖ਼ਿਰ ਕੀ ਆ ਗਈ ?
ਸਜਨਾਂ ਨੂੰ ਨਾ ਭੁਲਾਇਆ ਤਾਂ ਆਖ਼ਿਰ ਕੀ ਆ ਗਈ ?

ਲੈ ਕੇ ਬ੍ਰਿਹੋਂ ਦਾ ਸਾਜ਼ ਤੂੰ ਮਹਿਫਲ 'ਚ ਆਣ ਕੇ,
ਘਰ ਦਾ ਹੀ ਗ਼ਮ ਸੁਣਾਇਆ ਤਾਂ ਆਖ਼ਿਰ ਕੀ ਆ ਗਈ ?

ਹਰ ਦਮ ਤੂੰ ਆਪਣੇ ਆਪ ਨੂੰ ਦੇਂਦਾ ਰਿਹੋਂ ਫਰੇਬ,
ਥਾਂ ਥਾਂ ਉਹ ਨਜ਼ਰ ਆਇਆ ਤਾਂ ਆਖ਼ਿਰ ਕੀ ਆ ਗਈ ?

ਤੈਥੋਂ ਵੀ ਸਨ ਤਬਾਹ ਕਈ ਦਿਲ ਮੇਰੇ ਦਿਲਾ,
ਜੇ ਆਪਣਾ ਦਰਦ ਗਾਇਆ ਤਾਂ ਆਖ਼ਿਰ ਕੀ ਆ ਗਈ ?

ਦੁਨੀਆਂ ਤੇ ਤੇਰੀ ਬੇ-ਬਸੀ ਦੇਂਦੀ ਰਹੀ ਮੁਕਾਣ,
ਤੂੰ ਫਿਰ ਵੀ ਮੁਸਕੁਰਾਇਆ ਤਾਂ ਆਖ਼ਿਰ ਕੀ ਆ ਗਈ ?

ਦੇਣਾ ਸੀ ਇਕ ਪੈਗ਼ਾਮ ਤੂੰ ਸਾਰੇ ਜਹਾਨ ਨੂੰ,
ਸ਼ੇਅਰਾਂ 'ਚ ਗਿੜਗਿੜਾਇਆ ਤਾਂ ਆਖ਼ਿਰ ਕੀ ਆ ਗਈ ?

ਜ਼ਿੰਦਗੀ ਦੀ ਕਦਰ ਭੁੱਲ ਕੇ ਉਹਦੇ ਖ਼ਿਆਲ ਨੂੰ,
ਰਹਿ ਰਹਿ ਕੇ ਜੇ ਬੁਲਾਇਆ ਤਾਂ ਆਖ਼ਿਰ ਕੀ ਆ ਗਈ ?

ਸਾਕੀ ਬਣਾ ਕੇ ਸ਼ੌਕ ਨੂੰ ਖ਼ੁਦ ਰਿੰਦ ਬਣ ਗਿਓਂ,
ਐਵੇਂ ਜੇ ਲੜਖੜਾਇਆ ਤਾਂ ਆਖ਼ਿਰ ਕੀ ਆ ਗਈ ?

ਲੈ ਕੇ ਪਰਾਈ ਅੱਗ ਤੂੰ ਭੋਲੇ 'ਉਪਾਸ਼ਕਾ'
ਆਪਣਾ ਜਿਗਰ ਜਲਾਇਆ ਤਾਂ ਆਖ਼ਿਰ ਕੀ ਆ ਗਈ ?

ਪਲਕਾਂ ਤੇ ਸੁਨੇਹਾ ਅਜ਼ਲਾਂ ਦਾ ਅਸਲੀਅੱਤ ਵਿਚ ਅਫਸਾਨਾ ਹੈ।
ਕਹਿ ਦਿਓ ਮਸੀਹਾ ਨਾ ਆਵੇ ਹੁਣ ਹੋਸ਼ ਦੇ ਵਿੱਚ ਦੀਵਾਨਾ ਹੈ!

ਆਸਾਂ ਦੀ ਉਜੜੀ ਨਗਰੀ ਵਿਚ ਇੰਜ ਉਹਦਾ ਤਸਵੱਰ ਹੈ ਦਿੱਸਦਾ,
ਜਿਉਂ ਕਬਰਾਂ ਵਿਚ ਜ਼ਿੰਦਗੀ ਦੀ ਕ੍ਰਿਨ ਜਿਉਂ ਮੰਦਰ ਵਿਚ ਮੈਖ਼ਾਨਾ ਹੈ।

ਹਸਤੀ ਦੀ ਥਰਕਦੀ ਸ਼ਾਹ-ਰਗ ਤੇ ਇੰਜ ਕਦਮ ਕਿਸੇ ਦੇ ਘੁੰਮਦੇ ਨੇ,
ਜਿਉਂ ਅੱਗ ਤੇ ਕਿਣ ਮਿਣ ਵਰਖਾ ਦੀ ਜਿਉਂ ਕਾਬੇ ਵਿਚ ਬੁੱਤ-ਖ਼ਾਨਾ ਹੈ।

ਫਰਜ਼ਾਂ ਤੇ ਪ੍ਰੀਤਾਂ ਦੇ ਅੰਦਰ ਦਿਲ ਐਦਾਂ ਉਡਦਾ ਫਿਰਦਾ ਏ,
ਜਿਉਂ ਹੋਵੇ ਕੱਖ ਕੋਈ ਗਲੀਆਂ ਦਾ ਜਿਉਂ ਜੱਨਤ ਵਿਚ ਵੀਰਾਨਾ ਹੈ।

ਉਹਦੀ ਯਾਦ ਉਪਾਸ਼ਕ ਇਉਂ ਆਵੇ ਜਿਉਂ ਸੂਰਜ ਚੜ੍ਹ ਪਏ ਮਸਿਆ 'ਚ
ਜਿਉਂ ਸ਼ਮ੍ਹਾਂ ਤੇ ਭਟਕੇ ਭੌਰ ਕੋਈ ਜਿਉਂ ਕਲੀਆਂ ਤੇ ਪ੍ਰਵਾਨਾ ਹੈ।

*

ਸੁਣੋਂ ਗ਼ਮ ਮੇਰੇ ਰਾਜ਼ਦਾਨਾਂ ਦੇ ਵਾਂਗੂੰ।
ਹੁੰਗਾਰੇ ਭਰੋ ਮਿਹਰਬਾਨਾਂ ਦੇ ਵਾਂਗੂ।

ਮੇਰੀ ਨਾਉ ਹੈ ਹੁਣ ਤੁਸਾਂ ਦੇ ਸਹਾਰੇ,
ਲੈ ਜਾਵੋ ਜ਼ਰਾ ਬਾਦਬਾਨਾਂ ਦੇ ਵਾਂਗੂੰ।

ਮਿਰਾ ਹਰ ਹਰਫ ਹੈ ਤਜਰਬੇ ਦਾ ਹੰਝੂ,
ਨਾ ਸਮਝੋ ਇਵੇਂ ਦਾਸਤਾਨਾਂ ਦੇ ਵਾਂਗੂੰ।

ਤੁਸਾਂ ਦੇ ਦਵਾਰੇ ਤੇ ਡਿਗਿਆ ਹਾਂ ਆ ਕੇ,
ਦਿਓ ਆਸਰਾ ਪਾਸਬਾਨਾਂ ਦੇ ਵਾਂਗੂੰ।

ਇਹਦੇ ਵਿਚ ਹਜ਼ਾਰਾਂ ਨੇ ਅਰਮਾਨ ਜੀਉਂਦੇ,
ਜੇ ਫੋਲੋ ਕਬਰ ਕਦਰਦਾਨਾਂ ਦੇ ਵਾਂਗੂੰ।

ਉਹੀ ਫੁੱਲ ਲਾਂਬੂ ਬਣੇ ਮੈਂ ਜਿਨ੍ਹਾਂ ਨੂੰ,
ਰਿਹਾ ਵੇਖਦਾ ਬਾਗ਼ਬਾਨਾਂ ਦੇ ਵਾਂਗੂੰ।

ਉਮਰ ਇਹ ਮੇਰੀ ਔੜ ਮਾਰੀ ਏ ਧਰਤੀ’
ਜੀ ਰਹਿਮਤ ਕਰੇ ਆਸਮਾਨਾਂ ਦੇ ਵਾਂਗੂੰ।

ਮੈਂ ਜੀਉਂਦਾ ਰਿਹਾ ਉਮਰ ਭਰ ਲਾਰਿਆਂ ਤੇ,
ਉਹ ਔਂਦੇ ਰਹੇ ਬੇ-ਜ਼ਬਾਨਾਂ ਦੇ ਵਾਂਗੂੰ।

‘ਉਪਾਸ਼ਕ’ ਹਾਂ ਤੇਰੇ ਰਹੇ ਆਖਦੇ ਉਹ,
ਤੇ ਮਿਲਦੇ ਰਹੇ ਹੁਕਮਰਾਨਾਂ ਦੇ ਵਾਂਗੂੰ।

ਪੁਛਿਆ ਨਾ ਤੁਸਾਂ ਹਾਲ ਜੇ ਖ਼ਾਨਾ-ਖ਼ਰਾਬ ਦਾ।
ਲੈਣਾ ਪਵੇ ਗਾ ਆਸਰਾ ਮੁੜ ਕੇ ਸ਼ਰਾਬ ਦਾ।

ਸੀ ਬਿਜਲੀਆਂ ਦੀ ਰਾਸ ਜਾਂ ਮੁੜ ਮੁੜ ਕੇ ਵੇਖਣਾ'
ਦਾਮਨ ਸੀ ਉਹ ਤੁਸਾਂ ਦਾ ਕਿ ਪਰ ਸੀ ਉਕਾਬ ਦਾ ?

ਪੌਣਾਂ 'ਚ ਮਹਿਕ ਭਰ ਗਈ ਟਹਿਕੇ ਨੇ ਬੀਆਬਾਨ,
ਝਉਲਾ ਬਹਾਰ ਦਾ ਹੈ ਜਾਂ ਜਲਵਾ ਸ਼ਬਾਬ ਦਾ ?

ਅਪੇ ਦੀ ਹੋਸ਼ ਭੁੱਲ ਕੇ ਨੱਚਿਆਂ ਵਜੂਦ ਇਹ,
ਆਵਾਜ਼ ਹੈ ਕਿਸੇ ਦੀ ਜਾਂ ਨਗਮਾ ਰੁਬਾਬ ਦਾ।

ਬਦਲੇ ਵਫ਼ਾ ਦੇ ਇਸ਼ਕ ਨੂੰ ਮਿਲੀਆਂ ਜਾਂ ਠੋਹਕਰਾਂ,
ਭੌਰਾ ਹੀ ਕੱਢ ਕੇ ਖਾ ਗਿਆ ਸੀਨਾ ਗੁਲਾਬ ਦਾ।

ਰੂਹ ਉਡ ਗਈ ਏ ਦੀਦ ਨੂੰ ਪਿਆਲੀ ਚੋਂ ਸਾਕੀਆ,
ਪਾਇਆ ਏ ਕਾਹਨੂੰ ਲਾਸ਼ ਤੇ ਕਜ਼ੀਆ ਹਿਸਾਬ ਦਾ ?

ਮਿਲ ਪੈਂਦੇ ਨੇ ਜਦੋਂ ਵੀ 'ਉਪਾਸ਼ਕ' ਉਪਾਸ਼ਨਾ,
ਰਹਿੰਦਾ ਨਾ ਕੋਈ ਭੇਤ ਗੁਨਾਹ ਤੇ ਸਵਾਬ ਦਾ।

ਜਦੋਂ ਆਸਾਂ ਦੀ ਵੀਨਾ ਦੇ ਤਰਾਨੇ ਬਦਲ ਜਾਂਦੇ ਨੇ ।
ਉਦੋਂ ਜ਼ਿੰਦਗੀ ਦੀ ਮਹਿਫਲ ਦੇ ਦੀਵਾਨੇ ਬਦਲ ਜਾਂਦੇ ਨੇ ।

ਸਜੀ ਅਰਥੀ ਹਬੀਬ ਆਏ, ਰਕੀਬ ਆਏ, ਨਸੀਬ ਆਏ,
ਇਹੋ ਜਹੇ ਵਕਤ ਸਜਨਾਂ 'ਚ ਬਿਗਾਨੇ ਬਦਲ ਜਾਂਦੇ ਨੇ ।

ਹੁਸਨ ਦੇ ਚਮਨ ਦਾ ਹਾਸਾ ਚੁਰਾ ਕੇ ਭੌਰ ਨੇ ਉਡਦੇ,
ਡਿਗੇ ਜਦ ਇਸ਼ਕ ਦਾ ਹੰਝੂ ਜ਼ਮਾਨੇ ਬਦਲ ਜਾਂਦੇ ਨੇ ।

ਅਦਬ ਸਿੱਖੋ, ਓ ਰਿੰਦੋ, ਹੋਸ਼ ਕਰ ਸਾਕੀ ! ਫਿਜ਼ਾ ਬੋਲੀ,
ਪਵੇ ਜਦ ਪੈਰ ਆਸ਼ਕ ਦਾ ਮੈ-ਖ਼ਾਨੇ ਬਦਲ ਜਾਂਦੇ ਨੇ ।

ਵਫ਼ਾ ਦੀ ਲਾਸ਼ ਦੇ ਉੱਤੇ ਖਲੋ ਕੇ ਅਣਖ ਕੁਰਲਾਈ,
ਦਿਲਾਂ ਦੀ ਗੱਲ ਕੀ ? ਸ਼ਗਨਾਂ ਦੇ ਗਾਨੇ ਬਦਲ ਜਾਂਦੇ ਨੇ ।

ਡਿਗੀ ਬਿਜਲੀ ਜਦੋਂ ਪੰਛੀ ਦੇ ਖੰਭਾਂ ਚੋਂ ਆਵਾਜ਼ ਆਈ,
ਪਵੇ ਜਦ ਰਿਜ਼ਕ ਕਾਹਲਾ ਆਸ਼ਿਆਨੇ ਬਦਲ ਜਾਂਦੇ ਨੇ ।

'ਉਪਾਸ਼ਕ' ਆ ਗਿਆ ਸੂਲਾਂ ਦੇ ਮੂੰਹ ਪਾਟੇ ਤੇ ਫੁੱਲ ਬਣ ਗਏ,
ਕਿਸੇ ਦੀ ਨਜ਼ਰ ਦਾ ਸਦਕਾ ਵੀਰਾਨੇ ਬਦਲ ਜਾਂਦੇ ਨੇ ।

ਉਮਰ ਦੀ ਤਖ਼ਤੀ ਤੋਂ ਨਾਉਂ ਮੇਰਾ ਮਿਟਾ ਦਿਓ ਜੇ ਮਿਟਾ ਸਕੋ ਤਾਂ।
ਕਿਸੇ ਦੀ ਅਰਥੀ ਤੇ ਘਰ ਕਿਸੇ ਦਾ ਵਸਾ ਦਿਓ ਜੇ ਵਸਾ ਸਕੋ ਤਾਂ।

ਤੁਸਾਂ ਕਿਹਾ ਏ ਕਿ ਮੁੜ ਮਿਲੀਂ ਨਾ ਰਜ਼ਾ ਤੁਹਾਡੀ 'ਚ ਜੀ ਲਵਾਂ ਗਾ,
ਤੁਸੀਂ ਵੀ ਦਿਲ ਚੋਂ ਖ਼ਿਆਲ ਮੇਰਾ ਭੁਲਾ ਦਿਓ ਜੇ ਭੁਲਾ ਸਕੋ ਤਾਂ।

ਸ਼ਮ੍ਹਾਂ ਨੂੰ ਆਖੋ ਸੁਹਾਗ-ਚੂੜਾ ਨਾ ਕੋਈ ਪਹਿਲਾ ਨਿਸ਼ਾਨ ਰਹਿ ਜਾਏ,
ਇਹ ਰਾਖ ਭੰਬਟ ਦੀ ਮਾਰ ਫੂਕਾਂ ਉਡਾ ਦਿਓ ਜੇ ਉਡਾ ਸਕੋ ਤਾਂ।

ਜ਼ਹਿਰ ਵੀ ਪੀਸਾਂ ਕਤਲ ਵੀ ਹੋਸਾਂ ਸ਼ਰਤ ਹੈ ਮੇਰੀ ਜ਼ਰਾ ਕੁ ਠਹਿਰੋ!
ਕਿ ਮਰਨ ਵੇਲੇ ਉਨ੍ਹਾਂ ਦਾ ਜਲਵਾ ਵਿਖਾ ਦਿਓ ਜੇ ਵਿਖਾ ਸਕੋ ਤਾਂ।

ਮੈਂ ਪਿਆਰ ਕੀਤੈ ਗੁਨਾਹ ਨਹੀਂ ਕੀਤੈ ਗਿਲਾ ਨਾ ਕੋਈ ਮਿਲੀ ਜੇ ਨਫ਼ਰਤ,
ਜ਼ਿਹਨ ਤੋਂ ਕੋਈ ਸ਼ਕਲ ਉਨ੍ਹਾਂ ਦੀ ਹਟਾ ਦਿਓ ਜੇ ਹਟਾ ਸਕੋ ਤਾਂ।

ਹੁਣੇ ਉਹ ਕਹਿ ਗਏ ਧੁਰੋਂ ਹਾਂ ਤੇਰੇ ਹੁਣੇ ਰਕੀਬਾਂ ਤੋਂ ਸੁਣ ਰਿਹਾ ਹਾਂ,
ਉਹੋ ਹੀ ਕਹਿੰਦੇ ਨੇ ਉਹਦਾ ਕਜ਼ੀਆ ਮੁਕਾ ਦਿਓ ਜੇ ਮੁਕਾ ਸਕੋ ਤਾਂ।

ਦੋਹੀਂ ਜਹਾਨੀ ਭਲਾ ਤੁਹਾਡਾ ਹੈ ਅੰਤ ਵੇਲੇ ਮੇਰੀ ਵਸੀਅੱਤ,
ਉਨ੍ਹਾਂ ਦੀ ਸਰਦਲ ਤੇ ਮੇਰਾ ਸਿਜਦਾ ਕਰਾ ਦਿਓ ਜੇ ਕਰਾ ਸਕੋ ਤਾਂ।

ਦਿਲ ਦੇ ਵੀਰਾਨੇ 'ਚ ਆਵੇ ਤਾਂ ਚੈਨ ਆ ਜਾਏ।
ਅਜਲ ਦਾ ਗੀਤ ਜੇ ਗਾਵੇ ਤਾਂ ਚੈਨ ਆ ਜਾਏ

ਹਿਜਰ ਦੇ ਖ਼ਾਬਾਂ ਨੇ ਪਾਏ ਨੇ ਆਸ ਤੇ ਛਾਲੇ,
ਪਿਲੀ ਕੁ ਜ਼ਹਿਰ ਪਿਲਾਵੇ ਤਾਂ ਚੈਨ ਆ ਜਾਏ।

ਤੁਸਾਂ ਦੀ ਭਾਲ 'ਚ ਤੁਹਾਡੀ ਹੀ ਸ਼ਕਲ ਭੁੱਲ ਬੈਠਾਂ,
ਮੇਰੀ ਉਹ ਨਜ਼ਰ ਲਿਆਵੇ ਤਾਂ ਚੈਨ ਆ ਜਾਏ।

ਖਿੜੇ ਕੰਵਲ ਤੇ ਪਈ ਵਿੱਸ਼ ਹੈ ਘੋਲਦੀ ਨਾਗਨ,
ਜ਼ੁਲਫ਼ ਚਿਹਰੇ ਤੋਂ ਹਟਾਵੇ ਤਾਂ ਚੈਨ ਆ ਜਾਏ।

ਬਿਜਲੀਆਂ, ਤੂਰਾਂ, ਤੁਫਾਨਾਂ 'ਚ ਜਾਨ ਮੈਂ ਪਾਈ,
ਜੇ ਆਪਣਾ ਜਲਵਾ ਵਿਖਾਵੇ ਤਾਂ ਚੈਨ ਆ ਜਾਏ।

ਚਮਨ, ਬਹਾਰ, ਇਹ ਮਹਿਫਲ ਜਹਾਨ ਦੀ ਰੌਣਕ,
ਜੇ ਮੇਰੀ ਰੂਹ ਨੂੰ ਬੁਲਾਵੇ ਤਾਂ ਚੈਨ ਆ ਜਾਏ।

ਸੂਰਜਾਂ ਚੰਨਾ ਦੇ ਹੁੰਦਿਆਂ ਹਨੇਰ ਹੈ ਹਰ ਸੂ,
ਦੀਵੇ ਜ਼ਖਮਾਂ ਦੇ ਜਗਾਵੇ ਤਾਂ ਚੈਨ ਆ ਜਾਏ।

ਇਸ਼ਕ ਦੇ ਸਾਜ਼ ਦੀ ਸ਼ਾਹ-ਰਗ ਨੂੰ ਬਖ਼ਸ਼ ਕੇ ਜਾਦੂ,
ਜੇ ਮੇਰੀ ਗ਼ਜ਼ਲ ਸੁਣਾਵੇ ਤਾਂ ਚੈਨ ਆ ਜਾਏ।

ਨਿਢਾਲ ਜਾਨ 'ਉਪਾਸ਼ਕ' ਲਿਤਾੜ ਕੇ ਮੰਜ਼ਿਲ,
ਤੁਸੀਂ ਜੇ ਆ ਕੇ ਉਠਾਵੋ ਤਾਂ ਚੈਨ ਆ ਜਾਏ।

ਕੋਈ ਤਰੇਲ 'ਚ ਸੜ ਸੜ ਰਾਖ ਹੋਏ ਕੋਈ ਸਿਦਕ ਝਨਾਂ ਵਿਚ ਹੜ੍ਹਦੇ ਰਹੇ ।
ਕਿਤੇ ਘੂਰੀਆਂ ਦੀ ਵਿੱਸ ਘੁਲਦੀ ਰਹੀ ਕਿਤੇ ਪਲਕਾਂ ਤੋਂ ਫੁੱਲ ਝੜਦੇ ਰਹੇ ।

ਇਕ ਫ਼ਖ਼ਰ ਸਮਝਦੇ ਮਰ ਮਿਟਣਾ ਇਕ ਮਾਣ ਨੇ ਕਰਦੇ ਬਦੀਆਂ ਤੇ,
ਕੋਈ ਹਿਜਰ ਦਾ ਸਬਕ ਪਕੌਂਦੇ ਰਹੇ ਕੋਈ ਸ਼ਰਹ ਦੇ ਫਤਵੇ ਜੜਦੇ ਰਹੇ ।

ਕੋਈ ਕੰਡੇ ਬੀਜਣ ਰਾਹਾਂ ਵਿਚ ਕੋਈ ਕੰਡੇ ਹੂੰਝਣ ਰਾਹਾਂ ਦੇ,
ਕੋਈ ਬਹਿ ਕਿਸਮਤ ਨੂੰ ਰੋਂਦੇ ਰਹੇ ਕੋਈ ਨਾਲ ਸਮੇਂ ਦੇ ਲੜਦੇ ਰਹੇ ।

ਕੋਈ ਜੱਗ ਤੇ ਦੀਵੇ ਬਾਲਣ ਪਏ ਕੋਈ ਚਾਹੁਣ ਹਨੇਰਾ ਹੋ ਜਾਵੇ,
ਇਕ ਰਹੇ ਭਟਕਦੇ ਅਜ਼ਲਾਂ ਤੋਂ ਇਕ ਵਾਂਗ ਮੀਨਾਰਾਂ ਖੜਦੇ ਰਹੇ ।

ਲੱਖ ਅੱਗ ਬਰਸਾ ਲਈ ਸੂਰਜ ਨੇ, ਲੱਖ ਰਾਹ ਝੱਖੜਾਂ ਨੇ ਰੋਕ ਲਏ,
ਪਰ ਇਸ਼ਕ ਪਨੀਰੀ ਲੱਗਦੀ ਗਈ ਭਾਵੇਂ ਪੈਰ ਥਲਾਂ ਵਿਚ ਸੜਦੇ ਰਹੇ ।

ਤੂੰ ਬੁੱਤ ਪੂਜੇਂ, ਮੈਂ ਬੁੱਤ ਤੋੜਾਂ ਇਹ ਆਪੋ ਆਪਣੀ ਫਿਤਰਤ ਏ,
ਇਕ ਹੱਥ ਅਰਦਾਸਾਂ ਕਰਦੇ ਰਹੇ ਇਕ ਹੱਥ ਤਕਦੀਰਾਂ ਘੜਦੇ ਰਹੇ ।

ਕੋਈ ਹੈਨ 'ਉਪਾਸ਼ਕ' ਸੱਜਨਾਂ ਦੇ ਕੋਈ ਟੋਲਣ ਪਏ ਭਗਵਾਨਾਂ ਨੂੰ,
ਕੋਈ ਨੱਚਦੇ ਰਹੇ ਤੂਫ਼ਾਨਾਂ ਤੇ ਕੋਈ ਆਸ ਦੇ ਤੀਲ੍ਹੇ ਫੜਦੇ ਰਹੇ ।

*

ਅਜ਼ਲ ਤੋਂ ਸ਼ੁਰੂ ਤੀਰ-ਅੰਦਾਜ਼ੀਆਂ ਨੇ ।
ਮੈਂ ਜਿੱਤੀਆਂ ਸਦਾ ਹਾਰ ਕੇ ਬਾਜ਼ੀਆਂ ਨੇ ।

ਬੁਝੀ ਹੋਈ ਚਿਖ਼ਾ ਤੇ ਕਲੀ ਮੁਸਕੁਰਾਈ,
ਮੁਕੱਦਰ ਦੀਆਂ ਕਰਿਸ਼ਮਾ-ਸਾਜ਼ੀਆਂ ਨੇ ।

ਸਨਮ ਕੈਦ ਕਾਸ਼ੀ ਤੇ ਮੱਕੇ 'ਚ ਕੀਤਾ,
ਹਮੇਸ਼ਾਂ ਇਨ੍ਹਾਂ ਪੰਡਤਾਂ, ਕਾਜ਼ੀਆਂ ਨੇ ।

ਮੁਹੱਬਤ ਦੇ ਬਦਲੇ ਨੇ ਬਖ਼ਸ਼ੇ ਝੁਰੇਵੇਂ,
ਮੇਰੇ ਮਹਿਰਮਾਂ ਰੁੱਸਿਆਂ ਰਾਜ਼ੀਆਂ ਨੇ ।

ਪਿਛਾਂਹ ਰਹਿ ਗਏ ਨੇ ਹਸੀਨਾਂ ਦੇ ਸੁਫ਼ਨੇ,
ਅਗਾਂਹ ਹੁਣ ਆਕਾਸ਼ਾਂ ਤੋਂ ਪ੍ਰਵਾਜ਼ੀਆਂ ਨੇ ।

ਅਕਸ ਯਾਰ ਦਾ ਹੈ ਹਜ਼ਾਰਾਂ ਨੇ ਸ਼ੀਸ਼ੇ,
ਤਸੱਵਰ ਦੀਆਂ ਇਹ ਕਲਾ-ਬਾਜ਼ੀਆਂ ਨੇ ।

ਪ੍ਰੀਤਾਂ ਨੂੰ ਕੋਹ ਕੋਹ ਕੇ ਖ਼ੁਸ਼ੀਆਂ ਮਨਾਈਆਂ,
'ਉਪਾਸ਼ਕ' ਇਨ੍ਹਾਂ ਕਾਫ਼ਰਾਂ ਗ਼ਾਜ਼ੀਆਂ ਨੇ ।

ਅਸੀਂ ਫੁੱਲ ਨੂੰ ਸੀਨੇ ਲਾ ਕੇ ਵੀ ਅੰਗਿਆਰ ਤੋਂ ਨਫ਼ਰਤ ਕਰ ਨਾ ਸਕੇ
ਗੁਲਜ਼ਾਰ ਦੇ ਅੰਦਰ ਸੜ ਕੇ ਵੀ ਗੁਲਜ਼ਾਰ ਤੋਂ ਨਫ਼ਰਤ ਕਰ ਨਾ ਸਕੇ ।

ਸਾਕੀ ਦੀ ਬੇ-ਪਰਵਾਹੀ ਤੋਂ ਨਜ਼ਰਾਂ ਦੇ ਨਿਸ਼ਾਨੇ ਬਦਲ ਗਏ,
ਖ਼ੁਦ ਪੀਣ ਤੋਂ ਤੋਬਾ ਕਰ ਬੈਠੇ ਮੈ-ਖ਼ਾਰ ਤੋਂ ਨਫ਼ਰਤ ਕਰ ਨਾ ਸਕੇ ।

ਉਹਨਾਂ ਦੀ ਤੋਤਾ-ਚਸ਼ਮੀ ਇਹ ਮਜਬੂਰੀ ਵੀ ਹੋ ਸਕਦੀ ਏ,
ਅਸਾਂ ਮਨ ਤੇ ਕਾਬੂ ਪਾ ਤਾਂ ਲਿਆ ਦਿਲਦਾਰ ਤੋਂ ਨਫ਼ਰਤ ਕਰ ਨਾ ਸਕੇ।

ਕੀ ਹੋਇਐ ਦਿਲ ਮਾਸੂਮਾਂ ਤਾਈਂ ਮਰਜ਼ੀ ਦਾ ਖਿਡੌਣਾ ਨਹੀਂ ਮਿਲਿਆ,
ਲੁੱਟ ਹੋ ਹੋ ਕੇ ਮੁਸਕੌਂਦੇ ਰਹੇ ਬਾਜ਼ਾਰ ਤੋਂ ਨਫ਼ਰਤ ਕਰ ਨਾ ਸਕੇ ।

ਟੁੱਟ ਗਏ ਪਤਵਾਰ ਉਮੀਦਾਂ ਦੇ ਲਹਿਰਾਂ ਨੇ ਕਿਨਾਰੇ ਆ ਸੁੱਟਿਆ,
ਮੰਝ-ਧਾਰ 'ਚ ਗ਼ੋਤੇ ਖਾ ਕੇ ਵੀ ਮੰਝ-ਧਾਰ ਤੋਂ ਨਫ਼ਰਤ ਕਰ ਨਾ ਸਕੇ ।

ਏਥੇ ਕੁਹਜ ਵੀ ਏ ਏਥੇ ਸੁਹਜ ਵੀ ਏ ਏਥੇ ਫੁੱਲ ਵੀ ਨੇ ਏਥੇ ਖ਼ਾਰ ਵੀ ਨੇ,
ਖਾ ਖਾ ਕੇ ਤੀਰ ਬਿਦਰਦਾਂ ਦੇ ਸੰਸਾਰ ਤੋਂ ਨਫ਼ਰਤ ਕਰ ਨਾ ਸਕੇ ।

ਕਰ ਕਰ ਕੇ ਯਾਦ 'ਉਪਾਸ਼ਕ' ਨੂੰ ਮੁਸਕਾ ਕੇ ਉਹ ਹੌਕੇ ਭਰਦੇ ਨੇ,
ਬੀਮਾਰ ਤਾਈਂ ਠੁਕਰਾ ਤਾਂ ਲਿਐ ਬੀਮਾਰ ਤੋਂ ਨਫ਼ਰਤ ਕਰ ਨਾ ਸਕੇ ।

*

ਜਾਣ ਕੇ ਤੇਰੇ ਚਿਹਰੇ ਦਾ ਹਾਲ੍ਹਾ ।
ਰੋਜ਼ ਪੀਤੇ, ਜ਼ਹਿਰ ਦਾ ਪਿਆਲਾ ।

ਮਾਰ ਦੇ, ਮਰ ਗਏ, 'ਜੀਣ-ਜੋਗੇ',
ਪਰ ਨਾ ਮਰਿਆ ਅਜੇ ਮਰਨ ਵਾਲਾ ।

ਪਲ ਦੀ ਪਲ ਹੈ ਹਸੀਨਾ ਦੀ ਰੌਣਕ,
ਆਸ਼ਕਾਂ ਦਾ ਸਦਾ ਬੋਲ-ਬਾਲਾ ।

ਜਦ ਵੀ ਮਿਲਿਆ ਕੋਈ ਮਨ ਦਾ ਮੈਲੀ,
ਸਿਰ ਝੁਕਾਇਆ ਸਮਝ ਕੇ ਸ਼ਿਵਾਲਾ ।
ਜਾਨ ਛੱਡੋ ! ਮੇਰੀ, ਮਿਹਰਬਾਨੋ,
ਜੀ ਲਵਾਂ ਗਾ, ਬੜਾ ਹੀ ਸੁਖਾਲਾ ।
ਦਿਲ ਹੈ, ਆਲਮ ਦੇ ਦਰਦਾਂ ਦਾ ਡੇਰਾ,
ਸੋਹਣਿਆਂ ਦੀ ਨਹੀਂ, ਧਰਮ-ਸ਼ਾਲਾ ।

ਮੈਂ 'ਉਪਾਸ਼ਕ' ਧੁਰੋਂ ਜ਼ਿੰਦਗੀ ਦਾ,
ਕਰ ਰਿਹਾ ਹਾਂ ਨਵੀਂ ਦੀਪ-ਮਾਲਾ ।

*

ਨੈਣ ਕੁਝ ਹੱਸੇ ਤੇ ਕੁਝ ਸ਼ਰਮਾ ਗਏ ।
ਬਾਣ ਰੋਣੇ ਦੀ ਉਮਰ ਨੂੰ ਪਾ ਗਏ ।

ਮਾਰੋ ਜਾਂ ਬਖ਼ਸ਼ੋ ਤੁਹਾਡੀ ਹੈ ਰਜ਼ਾ,
ਆ ਗਏ ਮਹਿਫ਼ਲ 'ਚ ਹੁਣ ਤਾਂ ਆ ਗਏ ।

ਝੁਲਸ ਕੇ ਰੂਹ ਹੰਝੂਆਂ ਵਿਚ ਰਹਿ ਗਈ,
ਮੁਸਕੁਰਾ ਕੇ ਜ਼ਿੰਦਗੀ ਨਸ਼ਿਆ ਗਏ ।

ਕਤਲ ਕਰ ਕੇ ਆਪ ਹੱਥੀਂ, ਆਪ ਉਹ,
ਜੀਣ ਦੀ ਖ਼ੁਦ ਜਾਚ ਨੇ ਸਿਖਲਾ ਗਏ ।

ਨੀਂਦ ਦੇ ਵਿਚ ਜਗ-ਮਗਾਈਆਂ ਕਿਸਮਤਾਂ,
ਅੱਖ ਖੁੱਲ੍ਹੀ ਤਾਂ ਹਨੇਰੇ ਛਾ ਗਏ ।

ਪਾ ਕੇ ਫਾਹੀ ਪਿਆਰ ਦੀ ਆਜ਼ਾਦ ਹਨ,
ਜਾਨ ਸਾਡੀ ਨੂੰ ਝੁਰੇਵੇਂ ਲਾ ਗਏ ।
ਹੋ ਕੇ ਆਕੀ ਫਿਰ 'ਉਪਾਸ਼ਕ' ਹਾਂ ਬਣੇਂ,
ਖਾ ਗਏ ਜੀ ਫੇਰ ਧੋਖਾ ਖਾ ਗਏ ।

*

ਤੇਰਾ ਇਸ਼ਕ ਰੋਗ ਹੈ ਅਕਲ ਦਾ ਤੇ ਅਜ਼ਾਬ ਤੇਰਾ ਜਮਾਲ ਹੈ ।
ਤੇਰੀ ਤਾਂਘ ਦੋਜ਼ਖ ਤੋਂ ਘੱਟ ਨਹੀਂ ਮੇਰੀ ਮੌਤ ਤੇਰਾ ਵਸਾਲ ਹੈ ।

ਤੈਨੂੰ ਫਿਕਰ ਆਪਣੀ ਹੀ ਜਾਨ ਦਾ ਮੈਨੂੰ ਗ਼ਮ ਹੈ ਸਾਰੇ ਜਹਾਨ ਦਾ,
ਤੂੰ ਹੈ ਡਰ ਮੈਂ ਸੀਨਾ ਤੁਫ਼ਾਨ ਦਾ ਸਾਡਾ ਮਿਲ ਕੇ ਤੁਰਨਾ ਮੁਹਾਲ ਹੈ ।

ਅਜੇ ਬੰਦ ਕਰ ਲੈ ਜ਼ਬਾਨ ਤੂੰ ਮੈਥੋਂ ਮੰਗ ਨਾ ਮੇਰਾ ਈਮਾਨ ਤੂੰ,
ਨਾ ਇਹ ਗ਼ਮ ਦਾ ਛੇੜ ਬਿਆਨ ਤੂੰ ਮੇਰੀ ਜ਼ਿੰਦਗੀ ਦਾ ਸਵਾਲ ਹੈ ।

ਮੈਂ ਕਹਾਂ 'ਫਿਦਾ' ਤੂੰ ਕਹੇਂ ਸ਼ੁਦਾ ਤੂੰ ਖ਼ੁਦਾ ਬਣਿਓਂ ਤੇ ਮੈਂ ਨਾ-ਖ਼ੁਦਾ,
ਸਾਡੇ ਰਾਹ ਨਜ਼ਰੀਏ ਜੁਦਾ ਜੁਦਾ ਸਾਡਾ ਆਪੋ ਆਪਣਾ ਖ਼ਿਆਲ ਹੈ ।

ਤੈਨੂੰ ਜੱਗ ਸਿਜਦਾ ਕਰ ਦਿਤਾ ਤੈਨੂੰ ਅਰਸ਼ ਤੇ ਮੈਂ ਪੁਚਾ ਦਿੱਤਾ,
ਤੈਨੂੰ ਜ਼ੱਰਿਓਂ ਸੂਰਜ ਬਣਾ ਦਿੱਤਾ ਮੇਰੀ ਨਜ਼ਰ ਦਾ ਇਹ ਕਮਾਲ ਹੈ ।

ਤੇਰੇ ਨਾਲ ਕੋਈ ਤੇਰਾ ਹਮ-ਸਫ਼ਰ ਹੈ।
ਮੇਰੇ ਨਾਲ ਮੇਰੀ, ਵਫ਼ਾ ਹਮ-ਸਫ਼ਰ ਹੈ।

ਨੀ ਜਿੰਦੇ, ਤੇਰੀ, ਚੋਣ ਤੈਨੂੰ ਮੁਬਾਰਕ,
ਮੇਰੇ ਨਾਲ ਮੇਰੀ, ਕਜ਼ਾ ਹਮ-ਸਫ਼ਰ ਹੈ।

ਮੇਰੇ ਲਈ ਮੇਰੇ ਸਾਹ ਨੇ ਜਾਮ ਬਣ ਗਏ,
ਨਸੀਬਾਂ ਦੀ ਕਾਲੀ, ਘਟਾ ਹਮ-ਸਫ਼ਰ ਹੈ।

ਉਹ ਹਿਚਕੀ ਅਜਲ ਦੀ ਤੇ ਜ਼ਿੰਦਗੀ ਦਾ ਕਹਿਣਾ,
ਇਹ ਮਰ[illegible]ਂ ਨਹੀਂ ਲਹਿੰਦਾ, ਕਿਹਾ ਹਮ-ਸਫ਼ਰ ਹੈ।

ਅਮਾਨਤ ਕਿਸੇ ਦੀ 'ਉਪਾਸ਼ਕ' ਕਿਸੇ ਦੀ,
ਸ਼ੁਦਾ ਨਾਲ ਤੇਰੀ, ਦੁਆ ਹਮ-ਸਫਰ ਹੈ।

*

ਪੀਣੇ ਦੀ ਗੱਲ ਕਰ ਜਾਂ ਪਿਲੌਣੇ ਦੀ ਗੱਲ ਕਰ।
ਤੂੰ ਰਿੰਦ ਕੋਲ ਸਾਕੀਆ ਔਣੇ ਦੀ ਗੱਲ ਕਰ।

ਔਣੀ ਨਾ ਘੜੀ ਫੇਰ ਇਹ ਉਮਰਾਂ ਨੇ ਰੋਣ ਲਈ,
'ਜ਼ਿੰਦੇ' ਤੂੰ ਅਜ ਹੱਸਣੇਂ ਹਸੌਣੇ ਦੀ ਗੱਲ ਕਰ।

ਨਾ ਛੇੜ ਅਜੇ ਮਹਿਰਮਾਂ ਬੀਤੇ ਦੀ ਰਾਗਨੀ,
ਪ੍ਰੀਤਾਂ ਦਾ ਗੀਤ ਸੁਣਨੇਂ ਸੁਣੌਣੇ ਦੀ ਗੱਲ ਕਰ।

ਕਿਰਨਾ ਖਿਲਾਰ ਰਾਤ ਨੂੰ ਚੰਦਾ ਹੈ ਆਖਦਾ,
ਸ਼ਿਕਵੇ ਤੇ ਗਿਲੇ ਭੁੱਲਣੇ ਭੁਲੌਣੇਂ ਦੀ ਗੱਲ ਕਰ।

ਝੂਰ ਝੂਰ ਕੇ ਮਰਨ ਵਾਲਿਆ ਜ਼ਿੰਦਗੀ ਏ ਕੀਮਤੀ,
ਕਰ ਹੌਂਸਲਾ ਤੇ ਜੀਣੇ ਜਿਵੌਣੇ ਦੀ ਗੱਲ ਕਰ।

ਯਾਦ ਔਂਦੀ ਰਹੀ ?
ਫੁੱਲ ਖਿੜੌਂਦੀ ਰਹੀ ।

ਅਰਸ਼ ਸੜਦਾ ਰਿਹਾ,
ਧਰਤ ਸੌਂਦੀ ਰਹੀ ।

ਤਾਰੇ ਟੁੱਟਦੇ ਗਏ,
ਤ੍ਰੇਲ ਨ੍ਹੌਂਦੀ ਰਹੀ ।

ਖ਼ਿਆਲ ਪੀਂਦਾ ਗਿਆ,
ਰੂਹ ਪਿਲੌਂਦੀ ਰਹੀ ।

ਚੁਲਬੁਲੀ ਚਾਨਣੀ,
ਦਿਲ ਜਲੌਂਦੀ ਰਹੀ ।

ਮਹਿਲ ਬਣਦੇ ਰਹੇ,
ਅਕਲ ਢੌਂਦੀ ਰਹੀ ।

ਆਸ ਦੇ ਸਾਜ਼ ਤੇ,
ਉਮਰ ਗੌਂਦੀ ਰਹੀ ।

ਖ਼ੁਸ਼ੀ ਹੈ ਇਹਦੀ, ਉਹਦਾ ਗ਼ਮ ਹੈ।
ਰੋਗ ਕਈ ਹਨ, ਕੱਲਾ ਦਮ ਹੈ।

ਕਹਿਰ ਹੈ ਏਧਰ, ਲਹਿਰ ਹੈ ਓਧਰ,
ਸਾਕੀ ਤੇਰਾ ਕਿਹਾ ਕਰਮ ਹੈ।

ਮੈਨੂੰ ਪਿਆਰਾ ਦਰਦ ਹੈ ਮੇਰਾ,
ਤੈਨੂੰ ਪਿਆਰਾ ਤੇਰਾ ਵਹਿਮ ਹੈ।

ਕਿਣਨ ਪਏ ਸੱਧਰਾਂ ਦੇ ਅੱਥਰੂ,
ਜਾਪੇ ਝਾਂਜਰੂੰ ਦੀ ਛੰਮ ਛੰਮ ਹੈ।

ਜ਼ੁਲਫਾਂ ਦੀ ਘਨ-ਘੋਰ ਘਟਾ ਵਿਚ,
ਬਾ ਦੀ ਬੇ-ਹੋਸ਼ ਕਸਮ ਹੈ।

ਇਸ਼ਕ ਨੇ ਮਹਿਫਲ ਜਗ-ਮਗ ਕੀਤੀ,
ਹੁਸਨ ਨੇ ਰੱਖੀ, ਖ਼ੂਬ ਸ਼ਰਮ ਹੈ।

ਰੱਬ 'ਉਪਾਸ਼ਕ' ਨਿਗਾਹ ਉਹਦੀ ਵਿਚ,
ਮਾਲਾ ਅੰਦਰ, ਕੈਦ ਭਰਮ ਹੈ।

ਗੱਲ ਸਾਰੀ ਹੋ ਕੇ ਵੀ ਹੋਈ ਨਹੀਂ।
ਜਿਸ ਦੀ ਦਿਲ ਨੂੰ ਤਾਂਘ ਹੈ ਸੋਈ ਨਹੀਂ।

ਹੁਸਨ ਕਾਹਦਾ ਜੇ ਉਹ ਤੋਤਾ-ਚਸ਼ਮ ਨਹੀਂ
ਫੁੱਲ ਕਾਹਦਾ ਜਿਸ 'ਚ ਖੁਸ਼ਬੋਈ ਨਹੀਂ ?

ਹੱਜ ਨਾ ਕੋਈ ਤੇਰੇ ਬਿਨ ਜੀਣ ਦਾ,
ਦਿਲ ਦੀ ਹੈ ਆਵਾਜ਼ ਦਿਲ-ਜੋਈ ਨਹੀਂ।

ਮਨ ਦੀ ਸੁੱਕੀ ਧਰਤ ਹੰਝੂਆਂ ਦੀ ਝੜੀ,
ਹੈ ਕਿਸੇ ਦਾ ਖ਼ਿਆਲ ਪਰ ਕੋਈ ਨਹੀਂ।

ਜਿਗਰ ਕੀ ਜੇ ਹਿਜਰ ਵਿਚ ਸੜਿਆ ਨਹੀਂ,
ਅੱਖ ਕੀ ਉਹ ਜੋ ਕਦੇ ਰੋਈ ਨਹੀਂ ?

ਅਸਲ ਵਿਚ ਓਹੀਓ ਹੈ ਵੱਡਾ ਖੁਸ਼-ਨਸੀਬ,
ਯਾਰ ਦੇ ਦਰ ਤੇ ਜੀਹਦੀ ਢੋਈ ਨਹੀਂ।

ਲੋਕ ਕਹਿੰਦੇ ਨੇ 'ਉਪਾਸ਼ਕ' ਮਰ ਗਿਐ,
ਆਸ ਮੌਤੋਂ ਬਾਦ ਵੀ ਮੋਈ ਨਹੀਂ।

ਜ਼ਹਿਰ ਪੀ, ਬਚ ਗਿਆ।
ਉਮਰ ਸੀ, ਬਚ ਗਿਆ।

ਚੋਰ ਪੁਛੱਣ ਪਏ,
ਕੋਲ ਕੀ, ਬਚ ਗਿਆ?

ਵਿੰਨ੍ਹ ਹੋਇਐ ਜਿਗਰ,
ਦਿਲ ਸਹੀ ਬਚ ਗਿਆ।

ਰਹਿਣ ਦੇ ਜ਼ਖ਼ਮਾ,
ਦਰਦ ਹੀ, ਬਚ ਗਿਆ।

ਬੁੱਝ ਗਈ ਔਹੁ ਸ਼ਮ੍ਹਾਂ,
ਤੇ ਕਵੀ, ਬਚ ਗਿਆ।

'ਜ਼ਿੰਦ' ਤੁਰਦੀ ਹੋਈ,
ਆਦਮੀ, ਬਚ ਗਿਆ।

ਕਰ 'ਉਪਾਸ਼ਕ' ਸ਼ੁਕਰ,
ਪਿਆਰ ਵੀ ਬਚ ਗਿਆ।

ਬਦਲਿਆ ਆਪਣਾ, ਬਿਗਾਨਾ ਬਦਲਿਆ।
ਜ਼ਿੰਦਗੀ ਦਾ ਹਰ ਨਿਸ਼ਾਨਾ ਬਦਲਿਆ।
ਖ਼ੌਫ ਨਾ ਸਯੱਾਦ ਦਾ ਬਿਜਲੀ ਦਾ ਡਰ,
ਬੁਲਬੁਲੇ ! ਅਜ ਆਸ਼ੀਆਨਾ ਬਦਲਿਆ।
ਹੇਠੀਆਂ ਨਾ-ਕਾਮੀਆਂ ਤੇ ਠੋਹਕਰਾਂ,
ਦਰਦ ਭਰਿਆ ਉਹ ਫਸਾਨਾ ਬਦਲਿਆ।
ਮੁੱਕਿਆ ਉਹ ਦੌਰ ਕਾਣੀ ਵੰਡ ਦਾ,
ਬਦਲਿਆ ਸਾਕੀ ! ਮੈ-ਖ਼ਾਨਾ ਬਦਲਿਆ।
ਜੀ ਹਜ਼ੂਰੀ, ਸਾੜ ਉੱਚੀ ਧੌਣ ਕਰ,
ਆਸ਼ਕਾਂ ਦਾ ਹੁਣ ਤਰਾਨਾ ਬਦਲਿਆ।
ਗੀਤ ਗਾਵੋ ਅਮਨ ਦੇ ਰਲ ਪੰਛੀਓ,
ਅਜ ਗੁਲਸ਼ਨ 'ਚ ਵੀਰਾਨਾ ਬਦਲਿਆ।
ਬਦਲ ਮੇਰੇ ਸਾਥੀਆ ਤੂੰ ਵੀ ਬਦਲ,
ਡਾਢਿਆਂ ਦਾ ਉਹ ਜ਼ਮਾਨਾ ਬਦਲਿਆ।